੧ੴ ਸਤਿਗੁਰ ਪ੍ਰਸਾਦਿ ॥

# ਅਮਰ ਉਡਾਰੀਆਂ

## (ਕਵੀਸ਼ਰੀ ਪ੍ਰਸੰਗਾਂ ਦੀ ਪੁਸਤਕ)

ਲੇਖਕ :
**ਅਮਰਜੀਤ ਸਿੰਘ ਸਭਰਾ**
ਗੋਲਡ ਮੈਡਲਿਸਟ



ਪ੍ਰਕਾਸ਼ਕ :
**ਭਾ: ਚਤਰ ਸਿੰਘ ਜੀਵਨ ਸਿੰਘ**
ਅੰਮ੍ਰਿਤਸਰ

ISBN : 978-93-81041-31-4

ਪਹਿਲੀ ਵਾਰ : 2011

ਮੁੱਲ : 70-00



ਪ੍ਰਕਾਸ਼ਕ :
**ਭਾ. ਚਤਰ ਸਿੰਘ ਜੀਵਨ ਸਿੰਘ**
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।
ਟੈਲੀਫੋਨ : (0183) 2547974, 2557973
ਫ਼ੈਕਸ : (0183) 5017488
E-mail : csjssales@hotmail.com
csjspurchase@yahoo.com
csjsexport@gmail.com
Visit our Website : www.csjs.com

*Printed in India*

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 098765-56000, 098766-66000*

## ਸਮਰਪਣ

*ਉਹਨਾਂ ਦੇ ਚਰਨਾਂ ਵਿਚ,*
*ਜਿਨ੍ਹਾਂ ਨੂੰ ਮੌਤ ਬੇਵਕਤ ਹੀ ਸਾਡੇ ਹੱਥਾਂ ਵਿਚੋਂ ਖੋਹ ਕੇ ਲੈ ਗਈ,*
*ਸਵ. ਸ. ਨਿਰਵੈਰ ਸਿੰਘ, ਮੇਰੇ ਤਾਇਆ ਜੀ—53 ਸਾਲ*
*ਸਵ. ਕਵੀਸ਼ਰ ਜਰਨੈਲ ਸਿੰਘ, ਮੇਰੇ ਪਿਤਾ ਜੀ—53 ਸਾਲ,*
*ਸਵ. ਨਿੰਦਰ ਕੌਰ, ਮੇਰੇ ਭੂਆ ਜੀ—45 ਸਾਲ*
*ਆਪ ਜੀਆਂ ਦੀ ਸਦੀਵੀ ਯਾਦ ਮੇਰੇ ਹਿਰਦੇ ਵਿਚ ਰਹੇਗੀ।*

# ਤਤਕਰਾ

ਇਹ 40 ਸ਼ੇਅਰ ਆਪਣੇ ਪਿਆਰ ਵਾਲੇ ਕਵੀਸ਼ਰ ਤੇ ਢਾਡੀ ਬੁਲਾਰਿਆਂ ਦੀ ਪੁਰਜ਼ੋਰ ਮੰਗ 'ਤੇ ਇਸ ਕਿਤਾਬ ਵਿਚ ਅਗਲੇ ਪੰਨਿਆਂ 'ਤੇ ਦਰਜ ਕਰ ਦਿੱਤੇ ਹਨ। ਇਕਰਾਰ ਮੇਰਾ ਇਹ ਸੀ ਕਿ ਇਸ ਕਿਤਾਬ ਵਿਚ ਸਾਰੇ ਦੇ ਸਾਰੇ ਸ਼ੇਅਰ ਅਤੇ ਰੁਬਾਈਆਂ ਦਰਜ ਕੀਤੀਆਂ ਜਾਣ, ਪਰ ਸਤਿਕਾਰਯੋਗ ਪਿਤਾ ਗਿਆਨੀ ਜਰਨੈਲ ਸਿੰਘ ਜੀ ਦੇ ਸਵਰਗਵਾਸ ਹੋ ਜਾਣ ਦੇ ਕਾਰਨ ਕਲਮ ਰੋਕਣੀ ਪਈ। ਮੈਂ ਪਿਆਰੇ ਪਾਠਕ ਸਾਹਿਬਾਨ ਦਾ ਅਤੀ ਧੰਨਵਾਦੀ ਹਾਂ, ਜਿਨ੍ਹਾਂ ਨੇ ਮੇਰੀ ਪਹਿਲੀ ਕਿਤਾਬ 'ਅਮਰ ਜਰਨੈਲ', ਜੋ ਮੇਰੇ ਪਿਤਾ ਜੀ ਅਤੇ ਮੇਰੇ ਕਵੀਸ਼ਰੀ ਪ੍ਰਸੰਗਾਂ ਦੀ ਸਾਂਝੀ ਘਾਲਣਾ ਸੀ, ਨੂੰ ਆਪ ਜੀ ਨੇ ਬਹੁਤ ਪਿਆਰ ਦਿੱਤਾ ਹੈ ਅਤੇ ਉਸ ਤੋਂ ਬਾਅਦ 'ਭਿੰਡਰਾਂਵਾਲੇ ਦੀ ਚੜ੍ਹਤ' ਨੂੰ ਵੀ ਭਰਵਾਂ ਹੁੰਗਾਰਾ ਅਤੇ ਪਿਆਰ ਬਖ਼ਸ਼ਿਆ ਹੈ। ਆਸ ਕਰਦਾ ਹਾਂ ਕਿ ਹੱਥਲੀ ਪੁਸਤਕ ਨੂੰ ਵੀ ਭਰਪੂਰ ਹੁੰਗਾਰਾ ਦੇ ਕੇ ਨਿਵਾਜੋਗੇ। ਇਸੇ ਉਮੀਦ ਨਾਲ ਤੁਹਾਡੇ ਚਰਨਾਂ ਵਿਚ ਭੇਟ ਕਰ ਰਿਹਾ ਹਾਂ, ਕ੍ਰਿਪਾ ਕਰ ਕੇ ਪ੍ਰਵਾਨ ਕਰਿਓ।

**ਅਮਰਜੀਤ ਸਿੰਘ ਸਭਰਾ**

ਤਹਿਸੀਲ ਪੱਟੀ, ਜ਼ਿਲ੍ਹਾ ਤਰਨ ਤਾਰਨ

ਫ਼ੋਨ : 01851-212205, ਮੋਬਾਇਲ : 94637-27469, 98156-99137

e-mail : kavijarnail@yahoo.com

## ਸ਼ੇਅਰ

ਮੇਹਰਵਾਨ ਦਾਤਾ ਕਰੋ ਮੇਹਰ ਅਪਣੀ,
ਬਖ਼ਸ਼ ਲਓ ਮੈਂ ਕਰਮਾਂ ਦਾ ਮਾਰਿਆ ਹਾਂ।
ਲਾ ਕੇ ਚਰਨਾਂ ਦੇ ਨਾਲ ਪਿਆਰ ਬਖ਼ਸ਼ੋ,
ਦਰ-ਦਰ ਤੋਂ ਮੈਂ ਦੁਰਕਾਰਿਆ ਹਾਂ।
ਗੁਨਾਹਗਾਰਾਂ ਦੇ ਤੂੰ ਗੁਨਾਹ ਬਖ਼ਸ਼ੇਂ,
ਸੋਭਾ ਸੁਣ ਤੇਰੀ ਮੈਂ ਝੁਕਿਆ ਆਣ ਇਥੇ।
ਮੇਰੀ ਅਰਜ਼ ਕਬੂਲੋ ਸਮਰੱਥ ਸਤਿਗੁਰ,
'ਅਮਰਜੀਤ' ਨੂੰ ਬਖ਼ਸ਼ਣਾ ਮਾਣ ਇਥੇ।



ਸ਼ਬਦ ਗੁਰੂ ਹੈ ਗੁਰੂ ਸਮਰੱਥ ਜਾਣੀਂ,
ਨੀਵਾਂ ਹੋ ਕੇ ਲੁੱਟ ਭੰਡਾਰ ਇਥੇ।
ਦਇਆ ਭਾਉਂਦੀ ਹੈ ਏਸ ਦਰਬਾਰ ਅੰਦਰ,
'ਅਮਰਜੀਤ' ਨਹੀਂ ਭਾਉਂਦਾ ਹੰਕਾਰ ਇਥੇ।
ਮਨ ਜਿਨ੍ਹਾਂ ਦੇ ਝੁਕਦੇ ਇਸ ਦਰ 'ਤੇ,
ਉਹ ਜੱਗ 'ਤੇ ਮਾਣ ਕਮਾ ਜਾਂਦੇ।
ਭਾਈ ਲਾਲੋ ਜਿਹੇ ਝੋਲੀਆਂ ਭਰਨ ਇਥੋਂ,
ਮਲਕ ਭਾਗੋ ਜਿਹੇ ਸਭ ਕੁਝ ਗਵਾਂ ਜਾਂਦੇ।





## ਰੁਬਾਈਆਂ

ਇਕ ਓਅੰਕਾਰ ਰਹਿਮਤਾਂ ਕਰੀਆਂ,
ਤਾਂ ਸਜਿਆ ਸੰਸਾਰ।
ਇਕ ਨੂੰ ਪੂਜਣ ਵਾਲੇ ਪਾਉਂਦੇ,
ਦੁਨੀਆਂ 'ਤੇ ਸਤਿਕਾਰ।
ਦਰ ਦਰ ਧੱਕੇ ਖਾਵਣ ਵਾਲੇ,
ਜਾਂਦੇ ਨੇ ਦੁਰਕਾਰੇ,
ਇਕ ਦੇ ਚਰਨੀਂ ਲੱਗ 'ਅਮਰ ਸਿਹਾਂ',
ਕਰ ਲੈ ਭਵਜਲ ਪਾਰ।



ਵਾਹਿਗੁਰੂ ਹੰਕਾਰ ਮੁਕਾਵੇ,
ਜੇ ਧਿਆਈਏ ਚਿੱਤ ਲਾ ਕੇ।
ਸੀਸ ਝੁਕਾਇਆਂ ਕੁਝ ਨਹੀਂ ਲੱਭਣਾ,
ਰੱਖੀਏ ਮਨ ਝੁਕਾ ਕੇ।
ਇਥੇ ਉਥੇ ਮਾਣ ਕਮਾਉਂਦੇ,
ਜੋ ਨੀਵੇਂ ਹੋ ਚੱਲਦੇ,
'ਅਮਰਜੀਤ ਸਿੰਹਾਂ' ਸ਼ੱਕ ਕੋਈ ਨਾ,
ਵੇਖ ਲੈ ਅਜ਼ਮਾ ਕੇ।



ਜਿਨ੍ਹਾਂ ਸਾਧ ਅਧੂਰੇ ਪੂਜੇ,
ਉਹ ਅਧੂਰੇ ਰਹਿ ਗਏ।
ਜਿੰਨੀ ਰਾਸ ਕਮਾਈ ਆਪਣੀ,
'ਅਮਰ' ਲੁਟਾ ਕੇ ਬਹਿ ਗਏ।

ਪੂਰਾ ਗੁਰੂ ਤਾਂ ਦਾਤਾਂ ਦਿੰਦਾ,
ਲੈਂਦਾ ਕੁਝ ਨਾ ਭਾਈ,
ਪੂਰੇ ਗੁਰ ਬਿਨ ਗਤਿ ਨਹੀਂ ਹੋਣੀ,
ਸੱਚ ਸਿਆਣੇ ਕਹਿ ਗਏ।



ਭੁੱਲਿਆ ਬੰਦਾ ਦਰ-ਦਰ ਜਾ ਕੇ,
ਵੇਖੋ ਟੱਕਰਾਂ ਮਾਰੇ।
ਪੱਥਰ ਪੂਜੇ ਅਗਨੀ ਪੂਜੇ,
ਉਲਟ 'ਅਮਰ ਸਿੰਹਾਂ' ਕਾਰੇ।
ਪੱਥਰ ਨਹੀਂ ਪਿਘਲਣੇ ਬੰਦਿਆ,
ਲੱਖ ਜਗਾ ਲੈ ਜੋਤਾਂ,
ਗੁਰੂ ਗ੍ਰੰਥ ਦੇ ਲੜ ਲੱਗ ਜਾਈਏ,
ਲੈਣੇ ਜੇ ਨਜ਼ਾਰੇ।





## ਸ਼ੇਅਰ

ਦੋ ਵਕਤ ਜੇ ਮਿਲ ਜਾਏ ਰੱਜ ਰੋਟੀ,
ਇੰਨੇ ਵਿਚ ਹੀ ਸ਼ੁਕਰ ਗੁਜ਼ਾਰਿਆ ਕਰ।
ਜੇ ਕੋਈ ਗ਼ਰੀਬ ਸਵਾਲ ਪਾਵੇ,
ਜਿੰਨੇ ਜੋਗਾ ਹੈਂ ਉਹਦਾ ਸਵਾਰਿਆ ਕਰ।
ਨੇਕੀ ਸਦਾ ਮਿਸਾਲ ਬਣ ਰਹੂ ਜੱਗ 'ਤੇ,
ਬਦੀ ਡੋਬ ਦਿੰਦੀ ਭਰਿਆ ਪੂਰ ਬੰਦਿਆ।
ਨੀਵੇਂ ਹੋ ਸੰਸਾਰ ਦੀ ਭੱਲ ਖੱਟੀਏ,
ਕਿਸੇ ਕੰਮ ਦਾ ਨਹੀਂ ਗ਼ਰੂਰ ਬੰਦਿਆ।



ਬਦੀ ਡੋਬ ਦਿੰਦੀ ਨੇਕੀ ਤਾਰ ਦਿੰਦੀ,
ਦਿਲੋਂ ਇਹ ਸਚਾਈ ਨਾ ਭੁੱਲ ਜਾਵੇ।
ਸਦਾ ਇਸ ਸੰਸਾਰ ਤੋਂ ਜਾਣ ਮਗਰੋਂ,
ਦੁਨੀਆਂ ਬੰਦੇ ਦੇ ਕੰਮਾਂ ਦਾ ਮੁੱਲ ਪਾਵੇ।
ਸੱਚੇ ਆਦਮੀ ਦੀ ਪੂਜਾ ਲੋਕ ਕਰਦੇ,
ਬੁਰੇ ਆਦਮੀ ਨੂੰ ਫਿਟਕਾਰਦੇ ਨੇ।
'ਅਮਰਜੀਤ ਸਿੰਹਾਂ' ਉਨ੍ਹਾਂ ਦੀ ਯਾਦ ਰਹਿੰਦੀ,
ਜਿਹੜੇ ਨੇਕੀ ਦਾ ਬੀਜ ਖਿਲਾਰਦੇ ਨੇ।



ਕਿਰਪਾ ਹੈ ਪ੍ਰਮੇਸ਼ਰ ਦੀ ਬੜੀ ਵੱਡੀ,
ਘੜ ਕੇ ਮਿੱਟੀ ਦਾ ਬੁੱਤ ਵਿਚ ਜਾਨ ਪਾਈ।
ਦੰਦ ਖਾਣ ਬਦਲੇ ਤੇ ਮਿੱਠਾ ਬੋਲਣੇ ਨੂੰ,
ਮੂੰਹ ਬੰਦੇ ਦੇ ਵਿਚ ਜ਼ੁਬਾਨ ਪਾਈ।

ਕੰਨ ਰਹਿਣ ਪ੍ਰਮੇਸ਼ਰ ਦਾ ਨਾਮ ਸੁਣਦੇ,
ਨਿਗਾਹ ਵੇਖਣੇ ਨੂੰ ਜਹਾਨ ਪਾਈ।
'ਅਮਰ' ਫੇਰ ਜਹਾਨ 'ਤੇ ਭੇਜ ਦਿੱਤਾ,
ਕਿਰਤ ਕਰ ਕੇ ਖੱਟ ਲੈ ਮਾਣ ਭਾਈ।

●

ਪਾਪ ਕਰ ਕੇ ਪਿੱਛੋਂ ਪਛਤਾਉਣ ਵਾਲੇ,
ਬੜਾ ਕੁਝ ਨੇ ਪਹਿਲਾਂ ਗਵਾ ਬਹਿੰਦੇ।
ਪਿੱਛੋਂ ਕੀ ਫ਼ਾਇਦਾ ਪਛੋਤਾਵਣੇ ਦਾ,
ਦਾਗ਼ ਮੱਥੇ 'ਤੇ ਪਹਿਲਾਂ ਜੋ ਲਾ ਬਹਿੰਦੇ।
ਸੋਚ-ਸੋਚ ਕੇ 'ਅਮਰ ਸਿੰਹਾਂ' ਪੈਰ ਧਰੀਏ,
ਤਿਲ੍ਹਕ ਗਿਆ ਸੰਭਾਲਣਾ ਬੜਾ ਔਖਾ।
ਗੱਲਾਂ ਕਰਨੀਆਂ ਬਹੁਤ ਹੀ ਸੌਖੀਆਂ ਨੇ,
ਬੋਲ ਸਿਰ ਨਾਲ ਪਾਲਣਾ ਬੜਾ ਔਖਾ।

●

ਭੁੱਲ ਬੈਠਾ ਸੰਸਾਰ 'ਤੇ ਆਣ ਬੰਦਾ,
ਜੋ ਰੱਬ ਦੇ ਨਾਲ ਇਕਰਾਰ ਕੀਤਾ।
ਮਰਨਾ ਭੁੱਲ ਗਿਆ ਮੈਂ-ਮੈਂ ਕਰਨ ਲੱਗਾ,
ਆਣ ਕੂੜ ਦਾ ਬੰਦੇ ਵਪਾਰ ਕੀਤਾ।
ਕੂੜ ਖਾਣ ਲੱਗਾ ਕੂੜ ਪਾਉਣ ਲੱਗਾ,
ਸਾਰਾ ਕੂੜ ਦਾ ਹੀ ਪਸਾਰ ਕੀਤਾ।
ਨੇਕੀ ਇਕ ਨਾ ਜੱਗ 'ਤੇ ਖੱਟ ਸਕਿਆ,
ਕੀ ਆਣ ਕੇ ਵਿਚ ਸੰਸਾਰ ਕੀਤਾ।

●

ਬੇਈਮਾਨ ਦਾ ਪਹੌੜਦਾ ਰੜੇ ਘੋੜਾ,
ਦਾਨਸ਼ਮੰਦਾਂ ਨੇ ਆਖਿਆ ਸੱਚ ਭਾਈ।
ਰਿਜ਼ਕ ਵੇਖ ਕੇ ਘਰੇ ਗੁਆਂਢੀਆਂ ਦੇ,
ਛਾਤੀ ਵੇਹਲੜਾਂ ਦੀ ਜਾਂਦੀ ਮੱਚ ਭਾਈ।



ਟੋਟੇ ਕਰ ਦਈਏ ਫੇਰ ਵੀ ਨਹੀਂ ਜਾਣੀ,
ਬੇਈਮਾਨੀ ਗਈ ਹੱਡਾਂ ਵਿਚ ਰੱਚ ਭਾਈ।
ਲਾਲਚ ਬੁਰੀ ਬਲਾ ਹੈ 'ਅਮਰ' ਕਹਿੰਦਾ,
ਤਕੜਾ ਹੋ ਕੇ ਇਸ ਤੋਂ ਬਚ ਭਾਈ।

●

ਆਖੀ ਜਾਣ ਸਾਰੇ ਧੋਖਾ ਬਹੁਤ ਮਾੜਾ,
ਦਾਅ ਲੱਗੇ ਤੋਂ ਹਰ ਕੋਈ ਕਰੇ ਧੋਖਾ।
ਕੋਈ ਕਰਦਾ ਨਾਲ ਬੇਗਾਨਿਆਂ ਦੇ,
ਕਰੇ ਆਪਣੇ ਹੀ ਕੋਈ ਘਰੇ ਧੋਖਾ।
ਧੋਖਾ ਕਰਨ ਤੋਂ ਲੋਕ ਨਾ ਮੂਲ ਡਰਦੇ,
'ਅਮਰਜੀਤ ਸਿੰਹਾਂ' ਦੁਨੀਆਂ ਤੋਂ ਡਰੇ ਧੋਖਾ।
ਧੋਖਾ ਵਿਚ ਜਹਾਨ ਦੇ ਕਰੇ ਜਿਹੜਾ,
ਉਹ ਵਿਚ ਜਹਾਨ ਦੇ ਭਰੇ ਧੋਖਾ।

●

ਇਕ ਦਿਨ ਛੱਡਣਾ ਇਹ ਜਹਾਨ ਸਭ ਨੇ,
ਆਇਆ ਜਿਹੜਾ ਵੀ ਉਸ ਨੇ ਮਰ ਜਾਣਾ।
ਨਹੀਂ ਠੀਕ ਡਰਾਵਣਾ ਕਿਸੇ ਤਾਈਂ,
ਇਹ ਵੀ ਗ਼ਲਤ ਹੈ ਕਿਸੇ ਤੋਂ ਡਰ ਜਾਣਾ।
ਮੰਦਾ ਕਿਸੇ ਨੂੰ ਬੋਲਣਾ ਠੀਕ ਨਾਹੀਂ,
ਕੋਈ ਬੋਲੇ ਤਾਂ ਉਸ ਨੂੰ ਜਰ ਜਾਣਾ।
'ਅਮਰਜੀਤ ਸਿੰਹਾਂ' ਉਸ ਦੀ ਹੋਊ ਪੂਜਾ,
ਕੰਮ ਚੱਜ ਦਾ ਜਿਸ ਨੇ ਕਰ ਜਾਣਾ।

●

ਗੁਰੂ ਨਾਨਕ ਦਾ ਮਾਰਗ ਦਰਸਾਂਵਦਾ ਹੈ,
ਕਿਰਤ ਕਰੀਏ ਧਰਮ ਈਮਾਨ ਵਾਲੀ।
ਵੱਡੇ ਭਾਗਾਂ ਦੇ ਨਾਲ ਨਸੀਬ ਹੋਈ,
ਸਾਨੂੰ ਪਦਵੀ ਇਹ ਇਨਸਾਨ ਵਾਲੀ।

ਇਸ ਜਨਮ ਵਿਚ ਨਾਮ ਧਿਆਉਣ ਵਾਲੇ,
ਜੀਵਨ ਆਪਣਾ ਸਫਲ ਬਣਾ ਜਾਂਦੇ।
ਆਪ 'ਅਮਰ ਸਿੰਹਾਂ' ਭਵਜਲੋਂ ਪਾਰ ਹੁੰਦੇ,
ਨਾਲ ਹੋਰਨਾਂ ਨੂੰ ਵੀ ਬੰਨੇ ਲਾ ਜਾਂਦੇ।

●

ਪੰਜਵੇਂ ਪਾਤਸ਼ਾਹ ਧੰਨ ਉਪਕਾਰ ਤੇਰੇ,
ਮਰ ਕੇ ਅਸਾਂ ਨੂੰ ਜੀਵਣਾ ਦੱਸਿਆ ਹੈ।
ਨਸ਼ਾ ਜਿਸ ਖ਼ੁਮਾਰੀ ਦਾ ਨਹੀਂ ਲਹਿੰਦਾ,
ਸ਼ਹੀਦੀ ਜਾਮ ਉਹ ਪੀਵਣਾ ਦੱਸਿਆ ਹੈ।
ਹੱਕ ਸੱਚ ਦੀ ਰੱਖਿਆ ਕਰਨ ਬਦਲੇ,
ਸੜਨਾ ਤਵੀ ਦੇ ਉੱਤੇ ਕਬੂਲ ਕੀਤਾ।
ਵਰ੍ਹਦੀ ਅੱਗ ਵਿਚ 'ਅਮਰ ਸਿੰਹਾਂ' ਡੋਲਣਾ ਨਹੀਂ,
ਭਾਣਾ ਮੰਨਣ ਦਾ ਕਾਇਮ ਅਸੂਲ ਕੀਤਾ।

●

ਵਿਚ ਲਾਲ ਹਵੇਲੀ ਦੇ ਗੁਰੂ ਪੰਜਵੇਂ,
ਖ਼ਾਤਰ ਧਰਮ ਦੀ ਸਾਕਾ ਮਹਾਨ ਕੀਤਾ।
ਬਲਦੀ ਅੱਗ ਵਿਚ ਧਰਮ ਨਹੀਂ ਜਲਣ ਦਿੱਤਾ,
ਆਪ ਸੜਨਾ ਗੁਰਾਂ ਪਰਵਾਨ ਕੀਤਾ।
ਛਾਲੇ-ਛਾਲੇ ਸਰੀਰ ਪਿਆ ਦੱਸਦਾ ਹੈ,
ਜ਼ੁਲਮੀ ਸੇਕ ਤੋਂ ਕੌਮ ਬਚਾ ਚੱਲਿਆ।
ਫਲ ਸਿੱਖੀ ਦਾ 'ਅਮਰ ਸਿੰਹਾਂ' ਰਹੇ ਖਿੜਿਆ,
ਲਹੂ ਆਪਣਾ ਜੜ੍ਹਾਂ ਵਿਚ ਪਾ ਚੱਲਿਆ।

●

ਸੜਦੀ ਰੇਤ ਦੇ ਪੈਣ ਅੰਗਿਆਰ ਸਿਰ 'ਤੇ,
ਵਾਂਗੂੰ ਫੁੱਲਾਂ ਦੇ ਫੇਰ ਵੀ ਹੱਸਦਾ ਹੈ।
ਉਹਦਾ ਕਿਸੇ ਦੇ ਨਾਲ ਇਤਰਾਜ਼ ਕਾਹਦਾ,
ਜੀਹਦੀ ਆਤਮਾ ਵਿਚ ਰੱਬ ਵੱਸਦਾ ਹੈ।



ਭਾਣਾ ਮੰਨਿਆ ਈਨ ਨਾ ਮੂਲ ਮੰਨੀ,
ਜ਼ਾਲਮ ਜ਼ੋਰ ਲਗਾ ਕੇ ਹਾਰ ਗਏ ਨੇ।
'ਅਮਰਜੀਤ ਸਿੰਹਾਂ' ਕੌਮ ਦੇ ਭਲੇ ਖ਼ਾਤਰ,
ਪੰਜਵੇਂ ਪਾਤਸ਼ਾਹ ਜੀ ਆਪਾ ਵਾਰ ਗਏ ਨੇ।

●

ਆ ਕੇ ਜੱਗ 'ਤੇ ਨੇਕੀ ਦਾ ਕਰਮ ਕਰੀਏ,
ਜੇ ਜੱਗ ਤੋਂ ਮਾਣ ਸਤਿਕਾਰ ਲੈਣਾ।
ਪਿਆਰ ਵੰਡਦਿਆਂ ਵਿਤਕਰਾ ਨਹੀਂ ਕਰਨਾ,
ਜੇ ਜੱਗ ਤੋਂ ਰੱਜ ਕੇ ਪਿਆਰ ਲੈਣਾ।
ਨਫ਼ਰਤ ਬੀਜ ਕੇ ਨਫ਼ਰਤ ਵਿਚ ਸੜ ਜਾਂਦੇ,
ਜਿਹੜੇ ਨਫ਼ਰਤ ਦੇ ਹੱਕ ਵਿਚ ਬੋਲਦੇ ਨੇ।
'ਅਮਰਜੀਤ ਸਿੰਹਾਂ' ਜੱਗ ਦੀ ਲੈਣ ਸੋਭਾ,
ਫੇਰ ਬੋਲਦੇ ਜੋ ਪਹਿਲਾਂ ਤੋਲਦੇ ਨੇ।

●

ਮਿਲਿਆ ਮਾਣ ਤੇ ਬੜਾ ਹੀ ਮਾਣ ਵਧਿਆ,
ਮਾਣ ਦੇਣ ਵਾਲਾ ਮਾਣ ਖੱਟਦਾ ਰਹੇ।
ਮਾਣੇ ਖ਼ੁਸ਼ੀਆਂ ਘਰ ਵਿਚ ਰਹੇ ਖੇੜਾ,
ਮਾਣ ਇਸੇ ਤਰ੍ਹਾਂ ਧੂੜਾਂ ਪੱਟਦਾ ਰਹੇ।
ਮਾਣ ਵੰਡਦਿਆਂ ਕਦੇ ਨਹੀਂ ਮਾਣ ਘਟਦਾ,
ਮਾਣ ਘੱਟਦਾ ਹੈ ਬੇਈਮਾਨ ਬਣਿਆਂ।
'ਅਮਰਜੀਤ ਸਿੰਹਾਂ' ਜੱਗ ਤੋਂ ਮਾਣ ਤੈਨੂੰ,
ਮਿਲ ਸਕਦਾ ਹੈ ਨੇਕ ਇਨਸਾਨ ਬਣਿਆਂ।

●

ਕਦਰ ਕੀਤਿਆਂ ਕਦਰ ਹੈ ਹੋਰ ਵੱਧਦੀ,
ਤਾਹੀਉਂ ਕਦਰ ਹੁੰਦੀ ਕਦਰਦਾਨੀਆਂ ਦੀ।
ਦਿਲ ਵਾਲਿਆਂ ਨੂੰ ਹੈ ਕਦਰ ਹੁੰਦੀ,
ਜਾਨੋਂ ਪਿਆਰਿਆਂ ਦਿਲ ਦੇ ਜਾਨੀਆਂ ਦੀ।

ਕਦੇ ਮਛਲੀ ਤੋਂ ਪਾਣੀ ਦੀ ਕਦਰ ਪੁੱਛੋ,
ਕਦੇ ਪੁੱਛੋ ਚਕੋਰ ਨੂੰ ਚੰਦ ਕੀ ਏ।
ਕਦਰ ਮੁਰਸ਼ਦ ਦੀ ਕਰੂ ਮੁਰੀਦ ਮੈਨੂੰ,
'ਅਮਰ' ਪੁੱਛ ਕੇ ਵੇਖੀਂ ਪਸੰਦ ਕੀ ਏ।

●

ਧੀਆਂ ਨਾਲ ਹੀ ਹੋਂਦ ਸੰਸਾਰ ਦੀ ਏ,
ਧੀ ਨਹੀਂ ਤਾਂ ਫੇਰ ਸੰਸਾਰ ਵੀ ਨਹੀਂ।
ਮਾਂ ਬਾਪ ਦਾ ਪੁੱਤਾਂ ਨੇ ਘਰ ਵੰਡਣਾ,
ਧੀਆਂ ਦੁੱਖ ਵੰਡਣ ਸਾਨੂੰ ਸਾਰ ਵੀ ਨਹੀਂ।
ਗੁਰੂ ਨਾਨਕ ਨੇ ਜਿਹਨੂੰ ਸਤਿਕਾਰ ਦਿੱਤਾ,
ਅਸੀਂ ਉਸ ਨੂੰ ਕਿਉਂ ਦੁਰਕਾਰੀਏ ਜੀ।
'ਅਮਰਜੀਤ ਸਿੰਹਾ' ਧੀਆਂ ਦੇ ਹੱਕ ਅੰਦਰ,
ਆਉ ਆਹ ਦਾ ਨਾਅਰਾ ਮਾਰੀਏ ਜੀ।

●

ਪਿਆਰ ਵਿਕਦਾ ਨਹੀਂ ਬਜ਼ਾਰ ਅੰਦਰ,
ਪਿਆਰ ਪਿਆਰ ਦੇ ਵੱਟੇ ਖਰੀਦ ਹੁੰਦਾ।
ਜਿਸ ਦੇ ਕੋਲ ਪਿਆਰ ਦੀ ਹੈ ਦੌਲਤ,
ਉਹ ਬੰਦਾ ਨਹੀਂ ਕਦੇ ਗ਼ਰੀਬ ਹੁੰਦਾ।
ਧਨਵਾਨ ਕੋਲ ਧਨ ਤਾਂ ਬਹੁਤ ਹੁੰਦਾ,
ਪਰ ਪਿਆਰ ਬਾਝੋਂ ਹੁੰਦਾ ਸੱਖਣਾ ਜੀ।
'ਅਮਰ' ਧਨ ਖ਼ਜ਼ਾਨਿਆਂ ਵਿਚ ਰਹਿੰਦਾ,
ਪਿਆਰ ਪੈਂਦਾ ਹੈ ਦਿਲ ਵਿਚ ਰੱਖਣਾ ਜੀ।

●

ਇਸ਼ਕ ਕੰਡੇ ਦੀ ਨਹੀਂ ਪਰਵਾਹ ਕਰਦਾ,
ਇਹ ਵੇਂਹਦਾ ਨਹੀਂ ਗਰਮ ਰੇਤਿਆਂ ਨੂੰ।
ਇਸ਼ਕ ਅੱਗ ਦੇ ਸੇਕ ਤੋਂ ਨਹੀਂ ਡਰਦਾ,
ਆਸ਼ਕ ਇਸ਼ਕ ਕਰਦਾ ਛਵ੍ਹੀਆਂ ਤੇਸਿਆਂ ਨੂੰ।



ਭਾਵੇਂ ਨਾਲ ਜਮੂਰਾਂ ਦੇ ਮਾਸ ਤੋੜਨ,
ਵੈਰੀ ਇਸ਼ਕ ਦੇ 'ਅਮਰ ਸਿੰਹਾਂ' ਖ਼ੂਬ ਉਸ ਦਾ।
ਹੂਕ ਆਸ਼ਕ ਦੇ ਮੂੰਹ 'ਚੋਂ ਨਾ ਨਿਕਲੇ,
ਹੋਵੇ ਸਾਹਮਣੇ ਜੇ ਮਹਿਬੂਬ ਉਸ ਦਾ।

●

ਪਾਰ ਲੰਘ ਜਾਂਦੇ ਨਾਲ ਹੌਸਲੇ ਦੇ,
ਨਦੀ ਖ਼ੂਨ ਦੀ ਵਿਚੋਂ ਜਵਾਨ ਸੂਰੇ।
ਪੁੱਠੀ ਖੱਲ ਲੁਹਾਉਣੀ ਪਰਵਾਨ ਕਰਦੇ,
ਪਰ ਨਹੀਂ ਬਦਲਦੇ ਕਦੇ ਜ਼ਬਾਨ ਸੂਰੇ।
ਫਸੀਆਂ ਬੋਟੀਆਂ ਚਰਖੀ ਦੇ ਦੰਦਿਆਂ 'ਚ,
ਸਿਦਕੀ ਸਿੰਘਾਂ ਦੇ ਸਿਦਕ ਦੀ ਗੱਲ ਦੱਸਣ।
'ਅਮਰਜੀਤ ਸਿੰਹਾਂ' ਪੁੱਛ ਲੈ ਬੀਤੀਆਂ ਕੀ,
ਗਾਥਾ ਜ਼ੁਲਮ ਦੀ ਉਹ ਪਲ ਪਲ ਦੱਸਣ।

●

ਦਿੱਲੀ ਚਾਂਦਨੀ ਚੌਂਕ ਗਵਾਹ ਹਾਲੇ,
ਚੱਲੀ ਤੇਗ ਸੀ ਜਿਥੇ ਨਿਰਵੈਰ ਉੱਤੇ।
ਮਤੀ ਦਾਸ ਸੀ ਆਰੇ ਨਾਲ ਚੀਰ ਦਿੱਤਾ,
ਜਿਹੜੀ ਕੌਮ ਬਦਲੇ ਉਹ ਹੁਣ ਘੂਕ ਸੁੱਤੇ।
ਸਤੀ ਦਾਸ ਜੀਉਂਦੇ ਨੂੰ ਸਾੜ ਦਿੱਤਾ,
ਭਾਈ ਦਿਆਲੇ ਨੂੰ ਕਾੜ੍ਹਿਆ ਦੇਗ ਅੰਦਰ।
ਔਰੰਗਜ਼ੇਬ ਤੋਂ ਫੇਰ ਆਜ਼ਾਦ ਹੋਏ,
ਹਿੰਦੂ ਧਰਮ ਦੇ 'ਅਮਰ ਸਿੰਹਾਂ' ਕੁੱਲ ਮੰਦਰ।

●

ਆਰਾ ਖਿੱਚਦੇ ਸੀਸ 'ਤੇ ਰੱਖ ਜ਼ਾਲਮ,
ਸਿਦਕੀ ਸੂਰਮਾ ਵਾਹਿਗੁਰੂ ਗਾਈ ਜਾਂਦਾ।
ਸਤੀ ਦਾਸ ਹੈ ਅੱਗ ਵਿਚ ਸੜੀ ਜਾਂਦਾ,
ਦਿਆਲਾ ਦੇਗ ਵਿਚ ਤਾਰੀਆਂ ਲਾਈ ਜਾਂਦਾ।

ਇਕੋ ਸ਼ਰਤ ਹੈ ਸਿਦਕੀ ਸੂਰਿਆਂ ਦੀ,
ਨੌਵੇਂ ਗੁਰਾਂ ਦੇ ਵੱਲ ਮੁਖਾਰ ਹੋਵੇ।
'ਅਮਰਜੀਤ ਸਿੰਹਾਂ' ਜਦੋਂ ਕੁਰਬਾਨ ਹੋਈਏ,
ਸਾਨੂੰ ਵੇਖਦਾ ਨੌਵਾਂ ਅਵਤਾਰ ਹੋਵੇ।

•

ਜ਼ਾਲਮ ਲੋਕਾਂ ਦੀ ਨਹੀਂ ਪਰਵਾਹ ਕੀਤੀ,
ਲੱਖੀ ਸ਼ਾਹ ਹੈ ਕਰਨ ਉਪਕਾਰ ਲੱਗਾ।
ਨੌਵੇਂ ਪਾਤਸ਼ਾਹ ਦੇ ਸਰੀਰ ਦਾ ਉਹ,
ਹੱਥੀਂ ਆਪਣੀ ਕਰਨ ਸਸਕਾਰ ਲੱਗਾ।
ਬੜੇ ਅਦਬ ਸਤਿਕਾਰ ਦੇ ਨਾਲ ਉਸ ਨੇ,
ਦੇਹ ਗੁਰਾਂ ਦੀ ਘਰੇ ਟਿਕਾ ਦਿੱਤੀ।
ਗੁਰੂ ਘਰ ਬਦਲੇ ਘਰ ਆਪਣੇ ਨੂੰ,
ਅੱਗ 'ਅਮਰ ਸਿੰਹਾਂ' ਉਸ ਨੇ ਲਾ ਦਿੱਤੀ।

•

ਜੀਵਨ ਸਿੰਘ ਬਾਬਾ ਅਨੰਦਪੁਰ ਆਇਆ,
ਨੌਵੇਂ ਗੁਰੂ ਦਾ ਸੀਸ ਹੈ ਕੋਲ ਉਸ ਦੇ।
ਦਿੱਲੀ ਸ਼ਹਿਰ ਦੇ ਵਿਚ ਜੋ ਕਹਿਰ ਹੋਇਆ,
ਜ਼ਾਹਰ ਕਰਨ ਵੈਰਾਗਮਈ ਬੋਲ ਉਸ ਦੇ।
ਬਾਜਾਂ ਵਾਲੇ ਨੇ ਛਾਤੀ ਦੇ ਨਾਲ ਲਾ ਕੇ,
ਬਾਬੇ ਜੈਤੇ ਨੂੰ ਬੜਾ ਹੀ ਮਾਣ ਦਿੱਤਾ।
ਪੁੱਤਰ ਗੁਰੂ ਦਾ ਹੈ ਰੰਗਰੇਟਿਆ ਤੂੰ,
ਰੱਜ ਰੱਜ ਕੇ 'ਅਮਰ' ਸਨਮਾਨ ਦਿੱਤਾ।

•



## ਇਕ ਸਚਾਈ ਜੋ ਮੈਂ ਲਿਖਣੋਂ ਨਹੀਂ ਰਹਿ ਸਕਿਆ

ਮੇਰੇ ਪਿੰਡ ਸਭਰਾ ਵਿਚ ਕੁਝ ਬਾਬੇ ਨਕਲੀ ਦਾੜ੍ਹੀਆਂ ਲਾ ਕੇ ਉਗਰਾਹੀ ਕਰਦੇ ਫੜੇ ਗਏ ਸਨ ਅਤੇ ਉਹ ਘਟਨਾ ਵਾਪਰਨ ਤੋਂ ਮਗਰੋਂ ਇਹ ਕੁਝ ਲਾਈਨਾਂ ਮੈਨੂੰ ਲਿਖਣੀਆਂ ਪਈਆਂ :

ਲੋਕੋ ਪਰੇ ਹੋ ਜਾਉ ਲੋਕੋ ਪਰੇ ਹੋ ਜਾਉ,
ਗਲੀ ਗਲੀ ਦੇ ਵਿਚ ਠੱਗ ਫਿਰਦੇ।
ਇਕ ਅੱਧਾ ਨਹੀਂ 'ਅਮਰ ਸਿੰਹਾਂ' ਕਹਿਰ ਹੋਇਆ,
ਵੇਖੋ ਕਿਸ ਤਰ੍ਹਾਂ ਵੱਗਾਂ ਦੇ ਵੱਗ ਫਿਰਦੇ।

ਇਕ ਹੱਥ ਪੀਪਾ ਇਕ ਹੱਥ ਬੋਰੀ,
ਵੇਖ ਜੱਟ ਦੀ ਨਿਕਲਦੀ ਜਾਨ ਜਾਵੇ।
ਜਦੋਂ ਸਾਧ ਹੀ ਧੱਕੇ ਨਾਲ ਬੋਹਲ ਲੁੱਟਣ,
ਦੱਸ 'ਅਮਰ ਸਿੰਹਾਂ' ਕਿਧਰ ਕਿਸਾਨ ਜਾਵੇ।
ਸੌ ਸੌ ਕਿਲੋ ਦੀਆਂ ਬੋਰੀਆਂ ਫਿਰਨ ਚੁੱਕੀ,
ਲੁੱਟੀ ਜਾਂਦੇ ਗ਼ਰੀਬਾਂ ਤੇ ਮਾੜਿਆਂ ਨੂੰ।
'ਅਮਰਜੀਤ ਸਿੰਹਾਂ' ਸਾਧ ਨਾ ਸੁਣਨ ਤਰਲੇ,
ਗ਼ਰੀਬ ਜੱਟ ਕੱਢਣ ਲੱਖਾਂ ਹਾੜਿਆਂ ਨੂੰ।

ਸਾਧ ਨਾ ਆਖੋ ਭੋਲਿਓ ਇਹ ਚੋਟੀ ਦੇ ਠੱਗ,
'ਅਮਰ' ਜਾਗਣਾ ਚਾਹੀਦਾ ਜੇ ਬਚਾਉਣੀ ਪੱਗ।
ਗਲ ਦੇ ਚੋਲੇ ਚਿੱਟੜੇ ਸਿਰ 'ਤੇ ਪੱਗਾਂ ਗੋਲ।
ਜਿੱਡੇ ਬੋਝੇ ਬਾਹਰਲੇ ਓਡੇ ਦਿਲ ਵਿਚ ਪੋਲ।
ਗੱਡੀ ਚਿੱਟੇ ਰੰਗ ਦੀ ਉੱਤੇ ਬੱਤੀ ਲਾਲ।
ਵੀਹ-ਵੀਹ ਬਾਡੀਗਾਰਡ ਨੇ ਅੱਜ ਦੇ ਸਾਧਾਂ ਨਾਲ।

ਸਾਧ ਸਾਦਗੀ ਛੱਡ ਕੇ ਹੋ ਗਏ ਬੜੇ ਸ਼ੁਕੀਨ।
ਭੋਰਿਆਂ ਵਿਚਲਾ ਸੁਣੀਂਦਾ ਮੌਸਮ ਬੜਾ ਰੰਗੀਨ।

ਖ਼ੂਨ ਕਰਨ ਵਾਲਾ ਜੇਕਰ ਸਾਧ ਹੋਵੇ,
ਤਾਂ ਕਾਤਲ ਕਿਸ ਨੂੰ ਆਖਣਾ ਚਾਹੀਦਾ ਹੈ।
ਹੱਥ ਛਾਤੀ 'ਤੇ ਮਾਰ ਕੇ ਚੋਰ ਕਹਿੰਦੇ,
ਸਾਧ ਮਿੱਤਰੋ ਇੰਜ ਅਖਵਾਈਦਾ ਹੈ।
ਬੇਈਮਾਨੀ ਬੇਸ਼ਰਮੀ ਦੀਆਂ ਲੰਘ ਹੱਦਾਂ,
ਧਨ ਕਿਰਤੀ ਦਾ ਚੁੱਕ ਲਿਆਈਦਾ ਹੈ।
'ਅਮਰਜੀਤ ਸਿੰਹਾਂ' ਸਮੇਂ ਦੀ ਮੰਗ ਇਹੋ,
ਹੁਣ ਅਸਾਂ ਨੂੰ ਜਾਗਣਾ ਚਾਹੀਦਾ ਹੈ।

●



## ਕੁਝ ਹੋਰ ਸ਼ੇਅਰ

ਦੁਖੀ ਵੇਖ ਕੇ ਕਿਸੇ ਨੂੰ ਹੱਸੀਏ ਨਾ,
ਦੁੱਖ ਹੁੰਦਾ ਹੈ ਬੁਰੀ ਬਲਾ ਭਾਈ।
ਆਪ ਦੁਖੀ ਹੋਈਏ ਭੁੱਬਾਂ ਨਿਕਲ ਜਾਵਣ,
ਦੁੱਖ ਦਿੰਦਾ ਹੈ ਚੈਨ ਗਵਾ ਭਾਈ।
ਦੁੱਖ ਸੁੱਖ ਸਰੀਰ ਦੇ ਕੱਪੜੇ ਨੇ,
ਇਕ ਲਾਹ ਲਈਏ ਦੂਜਾ ਪਾ ਭਾਈ।
'ਅਮਰਜੀਤ ਸਿੰਹਾਂ' ਦੁਖੀ ਨੂੰ ਮਿਲੇ ਸ਼ਾਂਤੀ,
ਲਈਏ ਦੁੱਖ ਜੇ ਉਹਦਾ ਵੰਡਾ ਭਾਈ।

●

ਤੀਜੇ ਪਾਤਸ਼ਾਹ ਨੇ ਸਾਨੂੰ ਦੱਸਿਆ ਹੈ,
ਸੇਵਾ ਬਰਕਤਾਂ ਦੀ ਹੈ ਖਾਨ ਭਾਈ।
ਸੇਵਾ ਜਨਮ ਸਵਾਰਦੀ ਬੰਦਿਆ ਓਏ,
ਸੇਵਾ ਕਰਨ ਵਾਲੇ ਪਾਉਂਦੇ ਮਾਨ ਭਾਈ।
ਮੇਵਾ ਸੇਵਾ ਦਾ ਬੜਾ ਸੁਆਦਲਾ ਹੈ,
ਆਮ ਆਦਮੀ ਬਣੇ ਮਹਾਨ ਭਾਈ।
ਪੂਰੇ ਗੁਰੂ ਦੀ ਸੇਵਾ ਹੈ ਤਾਰ ਦਿੰਦੀ,
'ਅਮਰਜੀਤ ਸਿੰਹਾਂ' ਹੁੰਦਾ ਕਲਿਆਣ ਭਾਈ।

●

ਦੌਲਤ ਕਿੰਨੀ ਵੀ ਬੰਦੇ ਦੇ ਕੋਲ ਹੋਵੇ,
ਬਾਜ਼ ਪੁੱਤਾਂ ਦੇ ਦੁਨੀਆਂ ਹਨੇਰ ਹੁੰਦੀ।
ਲੱਖਾਂ ਜਗਣ ਦੀਵਾਲੀਆਂ ਜੱਗ ਅੰਦਰ,
ਪੁੱਤਾਂ ਬਾਝ ਨਾ ਘਰੇ ਸਵੇਰ ਹੁੰਦੀ।

ਜੇ ਪੁੱਤ ਨਹੀਂ ਤਾਂ ਪੈਸਾ ਕੀ ਕਰਨਾ,
ਪੈਸਾ ਬਣੇ ਸਹਾਰਾ ਨਾ ਮਾਪਿਆਂ ਦਾ।
ਮੌਲਾ ਸਭ ਨੂੰ 'ਅਮਰ ਸਿੰਹਾਂ' ਪੁੱਤ ਦੇਵੇ,
ਪੁੱਤਾਂ ਬਾਝ ਗੁਜ਼ਾਰਾ ਨਾ ਮਾਪਿਆਂ ਦਾ।

●

ਪੁੱਤ ਬਾਪ ਦੀ ਪਿੱਠ 'ਤੇ ਹੱਥ ਰੱਖੇ,
ਠੰਢ ਬਾਪ ਦੇ ਕਾਲਜੇ ਪੈ ਜਾਂਦੀ।
ਜਿਹੜੇ ਮਾਂ ਦੀ ਗੋਦ ਵਿਚ ਲਾਲ ਹੋਵੇ,
ਹਰ ਭੁੱਖ ਓਸ ਮਾਂ ਦੀ ਲਹਿ ਜਾਂਦੀ।
ਉਹਨਾਂ ਮਾਪਿਆਂ ਜਿਹਾ ਅਮੀਰ ਕੋਈ ਨਾ,
ਘਰ ਜਿਹਨਾਂ ਦੇ ਖੇਡਦਾ ਲਾਲ ਹੋਵੇ।
ਪੁੱਤਰ ਮਾਂ ਦੇ ਵਿਹੜੇ ਦੀ ਹੈ ਰੌਣਕ,
ਹਰ ਇਕ ਮਾਂ 'ਤੇ ਰੱਬ ਦਿਆਲ ਹੋਵੇ।

●

ਦਸਮ ਪਿਤਾ ਨੇ ਕੌਮ ਦੇ ਭਲੇ ਖ਼ਾਤਰ,
ਲਾਲ ਨੀਹਾਂ ਦੇ ਵਿਚ ਚਿਣਵਾ ਦਿੱਤੇ।
ਜਿਉਂਦਾ ਪੰਥ ਜਹਾਨ 'ਤੇ ਰੱਖ ਲਿਆ,
ਪੁੱਤ ਮੌਤ ਦੇ ਮੂੰਹ ਵਿਚ ਪਾ ਦਿੱਤੇ।
ਹੈ ਕੋਈ ਬਾਪ ਐਸਾ ਦੂਜਾ ਜੱਗ ਉੱਤੇ,
ਪੁੱਤਾਂ ਨਾਲ ਨਹੀਂ, ਕੌਮ ਨਾਲ ਪਿਆਰ ਰੱਖੇ।
'ਅਮਰਜੀਤ ਸਿੰਹਾਂ' ਪੰਥ ਆਬਾਦ ਰੱਖਿਆ,
ਪਰ ਕੋਲ ਨਾ ਅਜੀਤ ਜੁਝਾਰ ਰੱਖੇ।

●

ਹਸ਼ਰ ਤੀਕਰਾਂ ਨਹੀਂ ਹੈ ਭੁੱਲਣਾ,
ਬੀਤਿਆ ਸੰਨ ਸੰਤਾਲੀ।
ਬਾਗ਼ ਜਿਨ੍ਹਾਂ ਦੇ ਉਦੋਂ ਉੱਜੜੇ,
ਉਹ ਅੱਜ ਵੀ ਰੋਂਦੇ ਮਾਲੀ।



ਮੌਤ ਕਲੈਹਣੀ ਨੇ ਘਰ ਲੱਖਾਂ,
ਕਰ ਦਿੱਤੇ ਸੀ ਖ਼ਾਲੀ।
ਜ਼ਖ਼ਮ 'ਅਮਰ ਸਿੰਹਾਂ' ਭਾਵੇਂ ਮਿਟ-ਗੇ,
ਪਰ ਪੀੜ ਗਈ ਨਹੀਂ ਹਾਲੀ।

●

ਆਜ਼ਾਦੀ ਦੇ ਆਸ਼ਕ ਸੱਚੇ,
ਕਫ਼ਨ ਬੰਨ੍ਹ ਕੇ ਫਿਰਦੇ।
ਸਿਰੇ ਬਗ਼ਾਵਤ ਨੂੰ ਲਾ ਦਿੰਦੇ,
ਤਾਰ ਬਿਆਨੇ ਸਿਰ ਦੇ।
'ਅਮਰ' ਗਰਜਣੋਂ ਸ਼ੇਰ ਨਹੀਂ ਰਹਿੰਦੇ,
ਲੱਖ ਪਾਬੰਦੀਆਂ ਲਾਈਏ।
ਗ਼ੈਰਤ-ਮੰਦ ਮਰਦਾਂ ਦੇ ਹੁੰਦੇ,
ਨਾਲ ਸਿਰਾਂ ਦੇ ਦਾਈਏ।

●

# ਵੱਖ-ਵੱਖ ਸਮਿਆਂ ਵਿਚੋਂ ਹੁੰਦੀ ਸਿੱਖੀ

## (ਬੈਂਤ)

ਸਿੱਖ ਧਰਮ ਦਾ ਜਿਨ੍ਹਾਂ ਨੇ ਮੁੱਢ ਬੰਨ੍ਹਿਆ,
ਦੱਸੀ ਧਰਮ ਦੀ ਕਰਨੀ ਕਾਰ ਜਿਨ੍ਹਾਂ।
ਸਵਾਸ-ਸਵਾਸ ਦੇ ਨਾਲ ਧਿਆ ਲਿਆ ਹੈ,
ਹਿਰਦੇ ਆਪਣੇ ਵਿਚ ਕਰਤਾਰ ਜਿਨ੍ਹਾਂ।
ਖ਼ਾਤਰ ਧਰਮ ਦੀ ਹੁਕਮ ਪ੍ਰਵਾਨ ਕੀਤਾ,
ਰਤਾ ਵੀ ਨਾ ਕੀਤਾ ਇਨਕਾਰ ਜਿਨ੍ਹਾਂ।
ਸੇਵਾ ਧਰਮ ਦੀ ਕਰੀ ਹੈ ਉਮਰ ਸਾਰੀ,
ਧਰਮ ਪਾਲਿਆ ਬਣ ਸੇਵਾਦਾਰ ਜਿਨ੍ਹਾਂ।
ਸਮਾਂ ਬੀਤਿਆ ਸਮੇਂ ਦੇ ਰੰਗ ਬਦਲੇ,
ਬਦਲਣ ਦਿੱਤੀ ਨਾ ਧਰਮ ਨੁਹਾਰ ਜਿਨ੍ਹਾਂ।
ਬੈਠ ਤਵੀ 'ਤੇ ਸੜਨਾ ਪਰਵਾਨ ਕੀਤਾ,
ਰੱਖਿਆ ਧਰਮ ਦਾ ਕਾਇਮ ਸਤਿਕਾਰ ਜਿਨ੍ਹਾਂ।
ਖ਼ਾਤਰ ਧਰਮ ਦੀ ਸੈਨਿਕ ਤੇ ਰਾਜਨੀਤੀ,
ਖ਼ਾਤਰ ਧਰਮ ਦੀ ਰੱਖੇ ਹਥਿਆਰ ਜਿਨ੍ਹਾਂ।
ਰੋਗ ਧਰਮ ਦੇ ਸਦਾ ਲਈ ਦੂਰ ਕੀਤੇ,
ਆਪ ਹੋ ਕੇ ਖ਼ੁਦ ਬੀਮਾਰ ਜਿਨ੍ਹਾਂ।
ਕਿਸੇ ਧਰਮ 'ਤੇ ਨਾ ਤਲਵਾਰ ਚੱਲੇ,
ਆਪ ਸਹੀ ਸੀ ਦਿੱਲੀ ਤਲਵਾਰ ਜਿਨ੍ਹਾਂ।
ਧਰਮ ਰੱਖਿਆ ਚਾਂਦਨੀ ਚੌਕ ਅੰਦਰ,
ਹੋ ਆਰਿਆਂ ਨਾਲ ਲੰਗਾਰ ਜਿਨ੍ਹਾਂ।



ਸੜੇ ਰੂੰ ਵਿਚ ਧਰਮ ਨਹੀਂ ਦਬਣ ਦਿੱਤਾ,
ਆਪ ਸਹਿ ਲਿਆ ਜ਼ੁਲਮ ਦਾ ਭਾਰ ਜਿਨ੍ਹਾਂ।
ਖ਼ਾਤਰ ਧਰਮ ਦੀ ਦੇਗਾਂ ਵਿਚ ਉਬਲ ਜਾਂਦੇ,
ਜਿਸਮ ਨਾਲ ਨਹੀਂ ਰੱਖਿਆ ਪਿਆਰ ਜਿਨ੍ਹਾਂ।
ਲੱਖੀ ਸ਼ਾਹ ਨੂੰ ਜੱਗ ਸਤਿਕਾਰਦਾ ਰਹੂ,
ਖ਼ਾਤਰ ਧਰਮ ਦੀ ਫੂਕਿਆ ਘਰ-ਬਾਰ ਜਿਨ੍ਹਾਂ।
ਪੰਜ ਸਿਰ ਲੈ ਸਾਰਾ ਸਰਬੰਸ ਦਿੱਤਾ,
ਜੱਗੋਂ ਵੱਖਰਾ ਕੀਤਾ ਵਪਾਰ ਜਿਨ੍ਹਾਂ।
ਹੈ ਕੋਈ ਹੋਰ ਦਸਮੇਸ਼ ਤੋਂ ਬਿਨਾਂ ਦੂਜਾ,
ਵਾਰਿਆ ਧਰਮ ਦੇ ਲਈ ਪਰਿਵਾਰ ਜਿਨ੍ਹਾਂ।
ਵੱਡੇ ਪੁੱਤ ਚਮਕੌਰ ਦੇ ਵਿਚ ਵਾਰੇ,
ਛੋਟੇ ਨੀਹਾਂ 'ਚ ਲਏ ਖਲਿਹਾਰ ਜਿਨ੍ਹਾਂ।
ਦੱਸਣ ਲੱਗਾ ਹਾਂ ਗੱਲ ਹੈਰਾਨਗੀ ਦੀ,
ਲਾਹਿਆ ਸਾਧ ਦਾ ਹੈ ਹੰਕਾਰ ਜਿਨ੍ਹਾਂ।
ਸਾਧਪੁਣਾ ਸੀ ਸਾਧ ਦਾ ਕੱਢ ਦਿੱਤਾ,
ਤੀਰ ਇਕ ਗਿਆਨ ਦਾ ਮਾਰ ਜਿਨ੍ਹਾਂ।
ਲੈ ਆਗਿਆ ਗੁਰੂ ਦਾ ਬਣ ਬੰਦਾ,
ਕੀਤਾ ਜ਼ੁਲਮ ਨੂੰ ਸੀ ਖ਼ਵਾਰ ਜਿਨ੍ਹਾਂ।
ਖ਼ਾਤਰ ਧਰਮ ਦੀ ਜ਼ੁਲਮ ਦੇ ਕਿਲ੍ਹੇ ਢਾਹੇ,
ਫੇਰ ਧਰਮ ਦੇ ਲਏ ਉਸਾਰ ਜਿਨ੍ਹਾਂ।
ਖ਼ਾਤਰ ਧਰਮ ਦੀ ਵੈਰੀ ਦੇ ਸਿਰ ਲਾਹੇ,
ਦਿੱਤੇ ਧਰਮ ਲਈ ਆਪਣੇ ਵਾਰ ਜਿਨ੍ਹਾਂ।
ਘੱਲੂਘਾਰਿਆਂ ਵਿਚ ਨਾ ਸੀ ਕੀਤੀ,
ਝੱਲ ਲਿਆ ਸੀ ਅੱਤਿਆਚਾਰ ਜਿਨ੍ਹਾਂ।
ਸਿੱਖ ਰਾਜ ਦਾ ਬੰਨ੍ਹਿਆ ਮੁੱਢ ਜਿਨ੍ਹਾਂ,
ਖ਼ਾਤਰ ਧਰਮ ਦੀ ਵਾਹੀ ਤਲਵਾਰ ਜਿਨ੍ਹਾਂ।

ਅੱਖਾਂ ਸਾਹਮਣੇ ਪੁੱਤ ਕੁਹਾਏ ਵੇਖੋ,
ਗਲਾਂ ਵਿਚ ਪਵਾ ਲਏ ਹਾਰ ਜਿਨ੍ਹਾਂ।
ਪੱਤਰ ਰੁੱਖਾਂ ਦੇ ਸੂਤ ਕੇ ਖ਼ਾਲਸਾ ਜੀ,
ਦਿਨ ਹੱਸ ਕੇ ਲਏ ਗੁਜ਼ਾਰ ਜਿਨ੍ਹਾਂ।
ਸਦੀ ਅਠਾਰ੍ਹਵੀਂ ਘਰ ਨਾ ਬਾਰ ਕੋਈ,
ਧਰਮ ਰੱਖਿਆ ਬਰਕਰਾਰ ਜਿਨ੍ਹਾਂ।
ਪਏ ਸਿਰਾਂ ਦੇ ਮੁੱਲ ਪਰਵਾਹ ਕੋਈ ਨਾ,
ਕੀਤਾ ਧਰਮ ਦਾ ਸੀ ਜੈਕਾਰ ਜਿਨ੍ਹਾਂ।
ਜ਼ਾਲਮ ਨਾਦਰਾਂ ਅਤੇ ਅਬਦਾਲੀਆਂ ਨੂੰ,
ਦਿੱਤੀ ਰਣ ਦੇ ਵਿਚ ਸੀ ਹਾਰ ਜਿਨ੍ਹਾਂ।
ਲਿੱਬੜੀ ਲਹੂ ਨਾਲ ਰੰਬੀ ਪਈ ਦੱਸਦੀ ਹੈ,
ਰੱਖਿਆ ਕੇਸਾਂ ਦਾ ਹੈ ਸਤਿਕਾਰ ਜਿਨ੍ਹਾਂ।
ਮੁੱਕੀ ਜ਼ੁਲਮਾਂ ਦੀ ਦਾਸਤਾਂ ਫੇਰ ਜਾ ਕੇ,
ਮੱਲ ਲਿਆ ਸੀ ਲਾਹੌਰ ਦਰਬਾਰ ਜਿਨ੍ਹਾਂ।
ਕੈਂਠਾ ਕੁੱਤੇ ਦੇ ਗਲ 'ਚੋਂ ਲੱਥਿਆ ਨਾ,
ਰਾਜ ਕੀਤਾ ਸੀ ਖ਼ੂਬ ਸੰਵਾਰ ਜਿਨ੍ਹਾਂ।
ਉਹ ਨੇ ਡੋਗਰੇ ਰਾਜ ਪੰਜਾਬੀਆਂ ਦਾ,
ਪਲਾਂ ਵਿਚ ਸੀ ਕੀਤਾ ਖ਼ਵਾਰ ਜਿਨ੍ਹਾਂ।
ਮੁੱਦਕੀ, ਫੇਰੂ, ਸਭਰਾਵਾਂ ਦੀ ਜੰਗ ਅੰਦਰ,
ਸਿੱਖਾਂ ਨੂੰ ਦਿਵਾਈ ਸੀ ਹਾਰ ਜਿਨ੍ਹਾਂ।
ਕਾਲੇ ਦਿਲ ਸਨ ਚਿੱਟਿਆਂ ਗੋਰਿਆਂ ਦੇ,
ਮਾਰੀ ਸਿੱਖਾਂ ਨੂੰ ਬੁਰੀ ਹੈ ਮਾਰ ਜਿਨ੍ਹਾਂ।
ਹਨੇਰਾ ਦੂਰ ਗ਼ੁਲਾਮੀ ਦਾ ਕਰਨ ਬਦਲੇ,
ਵਾਰੇ ਭਗਤ ਤੇ ਊਧਮ ਸਰਦਾਰ ਜਿਨ੍ਹਾਂ।
ਬਾਬਾ ਭਕਨਾ, ਸਰਾਭਾ, ਗੁਰਦਿੱਤ ਸਿੰਘ ਜੀ,
ਗ਼ਦਰ ਲਹਿਰ ਦਾ ਕੀਤਾ ਵਿਸਥਾਰ ਜਿਨ੍ਹਾਂ।



ਰੱਸੇ ਫਾਂਸੀਆਂ ਦੇ ਚੁੰਮੇ ਹੱਸ-ਹੱਸ ਕੇ,
ਕਾਲੇ ਪਾਣੀਆਂ ਦੀ ਝੱਲੀ ਮਾਰ ਜਿਨ੍ਹਾਂ।
ਭਾਰਤ ਉੱਤੋਂ ਕੁਰਬਾਨੀਆਂ ਕਰ-ਕਰ ਕੇ,
ਲਾਹਿਆ ਸੀ ਫ਼ਰੰਗੀ ਦਾ ਭਾਰ ਜਿਨ੍ਹਾਂ।
ਆਇਆ ਵਕਤ ਫਿਰ ਗੰਗੂ ਦੇ ਵਾਰਸਾਂ 'ਤੇ,
ਕਰ ਲਿਆ ਸੀ ਫੇਰ ਇਤਬਾਰ ਜਿਨ੍ਹਾਂ।
ਖ਼ਾਤਰ ਵਤਨ ਦੀ ਸੀਸ ਕਟਾਉਣ ਵਾਲੇ,
ਰੋਲੇ ਪੈਰਾਂ ਦੇ ਵਿਚ ਸਰਦਾਰ ਜਿਨ੍ਹਾਂ।
ਨੀਤੀ ਬਾਹਮਣ ਦੀ ਸਮਝਣੀ ਬੜੀ ਔਖੀ,
ਉਹ ਨੇ ਜਾਣਦੇ ਤੱਕੀ ਕਟਾਰ ਜਿਨ੍ਹਾਂ।
ਜਿਥੋਂ ਲੰਘਦਾ ਕਰੀ ਦੋਫਾੜ ਜਾਂਦਾ,
ਪੁੱਛੋ ਬਾਹਮਣ ਦੀ ਵੇਖੀ ਹੈ ਖ਼ਾਰ ਜਿਨ੍ਹਾਂ।
ਚੀਰਨ ਲਈ ਪੰਜਾਬ ਵਿਚਾਲਿਉਂ ਬਈ,
ਮਾਰੀ ਨੀਤੀ ਦੀ ਖਿੱਚ ਤਲਵਾਰ ਜਿਨ੍ਹਾਂ।
ਅੱਜ ਤਕ ਸਿੱਖ ਪੀੜ ਹੰਢਾ ਰਹੇ ਨੇ,
ਕੀਤੇ ਵਿਚ ਸੰਤਾਨੀ ਖ਼ਵਾਰ ਜਿਨ੍ਹਾਂ।
ਭਿੰਡਰਾਂਵਾਲੇ ਨੇ ਬਾਹਮਣ ਦੀ ਚਾਲ ਸਮਝੀ,
ਕੀਤਾ ਬੰਬੇ ਵਿਰੋਧ ਪ੍ਰਚਾਰ ਜਿਨ੍ਹਾਂ।
ਜੀਣਾ ਹੈ ਬਰਾਬਰ ਦੇ ਹੱਕ ਲੈ ਕੇ,
ਇਸੇ ਲਈ ਸੀ ਚੁੱਕੇ ਹਥਿਆਰ ਜਿਨ੍ਹਾਂ।
ਕਈ ਆਪਣੇ ਕਰਨ ਵਿਰੋਧ ਲੱਗੇ,
ਪਵਾਈ ਸੰਤ ਵਿਰੁੱਧ ਸਰਕਾਰ ਜਿਨ੍ਹਾਂ।
ਬੁੱਧੀ ਬਾਹਮਣਾਂ ਦੀ ਸਿਰ 'ਤੇ ਪੱਗ ਨੀਲੀ,
ਉਹ ਭੋਲੇ ਹਨ ਸਮਝਿਆ ਸਰਦਾਰ ਜਿਨ੍ਹਾਂ।
ਅੱਜ ਤਕ ਉਹ ਬਾਹਮਣ ਦੇ ਪੈਰ ਪੂਜਣ,
ਕਰ ਦਿੱਤੀ ਹੈ ਕੌਮ ਖ਼ਵਾਰ ਜਿਨ੍ਹਾਂ।

ਬੋਦੀ ਵਾਲੇ ਤਾਂ ਬਾਹਮਣ ਦੀ ਸਿਆਣ ਆ ਜਾਏ,
ਪੱਗ ਵਾਲੇ ਦੀ ਕਰੀਏ ਪਹਿਚਾਣ ਕਿੱਦਾਂ।
'ਅਮਰਜੀਤ ਸਿੰਹਾਂ' ਸਿੱਖ ਨੂੰ ਸੋਚਣਾ ਪਊ,
ਬਾਹਮਣ ਤੋਂ ਬਚਾਉਣੀ ਹੈ ਆਨ ਕਿੱਦਾਂ।

ਸਤਿਕਾਰਯੋਗ ਖ਼ਾਲਸਾ ਜੀ। ਆਪ ਜੀ ਦੇ ਪਿਆਰ ਵਿਚੋਂ ਹੀ ਇਹ ਕੁਝ ਲਿਖਣ ਦਾ ਹੌਸਲਾ ਮਿਲਿਆ ਹੈ, ਕ੍ਰਿਪਾ ਕਰ ਕੇ ਪਿਆਰ ਬਖ਼ਸ਼ ਕੇ ਸੱਚ ਲਿਖਵਾਉਂਦੇ ਰਹਿਣਾ। ਤੁਹਾਡੇ ਪਿਆਰ ਦਾ ਭੁੱਖਾ ਤੁਹਾਡੇ ਚਰਨਾਂ ਦੇ ਜੋੜਿਆਂ ਦੀ ਧੂੜ ਨਿਮਾਣਾ ਜਿਹਾ

**ਅਮਰਜੀਤ ਸਿੰਘ ਸਭਰਾ**



# ਪ੍ਰਸੰਗ—ਮੱਖਣ ਸ਼ਾਹ ਲੁਬਾਣਾ

ਅੱਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਜੋਤੀ-ਜੋਤਿ ਸਮਾਉਣ ਵੇਲੇ ਇਕ ਇਸ਼ਾਰਾ ਕਰਦੇ ਹਨ—'ਬਾਬਾ ਬਕਾਲੇ'। ਉਸ ਵਕਤ ਦੀ ਤਸਵੀਰ ਇਸ ਸਾਕੇ ਵਿਚ ਬਿਆਨ ਹੈ :

**(ਸਾਕਾ)**

ਅੱਠਵੇਂ ਹਰਿਕ੍ਰਿਸ਼ਨ ਜੀ ਸਤਿਗੁਰ ਪ੍ਰਤਿਪਾਲੇ।
ਬੈਠੇ ਦਿੱਲੀ ਵਿਚ ਸੀ ਜੱਗ ਦੇ ਰਖਵਾਲੇ।

ਅੰਤਮ ਦਰਸ਼ਨ ਦੇ ਰਹੇ ਗੁਰੂ ਦੀਨ ਦਿਆਲੇ।
ਕੋਈ ਵੀ ਅੰਤਮ ਸਮੇਂ ਨੂੰ ਨਾ ਸਿਰ ਤੋਂ ਟਾਲੇ।

ਕਰਨੇ ਦਰਸ਼ਨ ਗੁਰਾਂ ਦਾ ਪਏ ਲੋਕੀਂ ਕਾਹਲੇ।
ਡੁੱਬੇ ਵਿਚ ਵੈਰਾਗ ਦੇ ਸ਼ਰਧਾਲੂ ਬਾਹਲੇ।

ਹੰਝੂ ਕਿਰਦੇ ਸੰਗਤ ਦੇ ਦੇ-ਦੇ ਉਛਾਲੇ।
ਜਾਵਣ ਵਾਲਾ ਵਕਤ ਨਹੀਂ ਸਤਿਗੁਰ ਜੀ ਹਾਲੇ।

ਆਗੂ ਹੋ ਸਿੱਖ ਕੌਮ ਦੇ ਤੁਸੀਂ ਪ੍ਰੀਤਮ ਬਾਲੇ।
ਜਦ ਚੰਦ ਨਾ ਦਿਸੇ ਚਕੋਰ ਨੂੰ ਦਿਲ ਪੈਂਦੇ ਛਾਲੇ।

ਜਿੰਦ ਮਛਲੀ ਦੀ ਪਾਤਸ਼ਾਹ ਹੈ ਨੀਰ ਹਵਾਲੇ।
ਬਿਨ ਤੁਹਾਡੇ ਧਿਰ ਅਸਾਂ ਨੂੰ ਲੱਭੇ ਨਾ ਭਾਲੇ।

ਸਤਿਗੁਰ ਬੋਲੇ ਹੱਸ ਕੇ ਸਭ ਓਸ ਹਵਾਲੇ।
ਪਾਵੇ ਜਾਨ ਸਰੀਰ ਵਿਚ ਤੇ ਉਹੋ ਨਿਕਾਲੇ।

ਇਹ ਭਾਣਾ ਉਸ ਅਕਾਲ ਦਾ ਜਿਹਨੂੰ ਕੋਈ ਨਾ ਟਾਲੇ।
ਸਾਨੂੰ ਇਹ ਪ੍ਰਵਾਨ ਨੇ ਮਾਲਕ ਦੇ ਚਾਲੇ।

ਸੰਗਤ ਕਹਿੰਦੀ ਗੁਰੂ ਜੀ ਇਹ ਭਰਮ ਮਿਟਾਓ।
ਨੌਵਾਂ ਸਤਿਗੁਰੂ ਕੌਣ ਹੈ ਸਾਨੂੰ ਦੱਸ ਕੇ ਜਾਓ।
ਦਾਤੇ ਕਹਿੰਦੇ ਸੰਗਤੇ ਨਾ ਫਿੱਰ ਭੁਲਾਓ।
ਵਿਚ ਬਕਾਲੇ ਗੁਰੂ ਹੈ ਚੱਲ ਦਰਸ਼ਨ ਪਾਓ।
ਹੁਣ ਜਾਂਦੇ ਜਰਨੈਲ ਨੂੰ ਤੁਸੀਂ ਨਾ ਅਟਕਾਓ।
ਸਾਡੇ ਅਮਰ ਸਰੂਪ ਨੂੰ ਚੱਲ ਸੀਸ ਝੁਕਾਓ।

ਸ੍ਰੀ ਗੁਰੂ ਹਰਿਕ੍ਰਿਸ਼ਨ ਪਾਤਸ਼ਾਹ ਜੀ ਦੇ ਜੋਤੀ-ਜੋਤਿ ਸਮਾਉਣ ਮਗਰੋਂ ਬਾਬਾ ਬਕਾਲਾ ਸਾਹਿਬ ਦੀ ਧਰਤੀ 'ਤੇ ਢੌਂਗੀ ਅਤੇ ਪਖੰਡੀ ਲੋਕਾਂ ਦਾ ਝੁਰਮਟ ਪੈ ਗਿਆ ਸੀ। ਕਾਰਨ ਸੀ, ਅੱਠਵੇਂ ਪਾਤਸ਼ਾਹ ਦਾ ਬਾਬੇ ਬਕਾਲੇ ਵੱਲ ਨੂੰ ਇਸ਼ਾਰਾ। ਧੀਰਮੱਲੀਏ ਇਸ ਕਪਟ ਵਿਚ ਸਭ ਤੋਂ ਮੋਹਰੀ ਸਨ। ਪਰਜਾ ਦੁਬਿਧਾ ਵਿਚ ਪਈ ਹੋਈ ਸੀ ਤੇ 22 ਪੜਾਵਾਂ ਤੋਂ ਆਵਾਜ਼ਾਂ ਆ ਰਹੀਆਂ ਸਨ ਕਿ ਅਸਲੀ ਗੁਰੂ ਇਹ ਹੈ। ਕੋਈ ਕਹਿੰਦਾ ਅਸਲੀ ਗੁਰੂ ਇਸ ਪਾਸੇ ਹੈ। ਉਹ ਬਾਈ ਬਾਬੇ ਆਪਣਾ-ਆਪਣਾ ਪਖੰਡ ਇਉਂ ਚਲਾ ਰਹੇ ਸਨ :

**(ਕੋਰੜਾ ਛੰਦ)**

(1)

ਅੱਠਵੇਂ ਗੁਰਾਂ ਦਾ ਇਕ ਸੀ ਇਸ਼ਾਰਾ ਜੀ।
ਵੱਸਦਾ ਬਕਾਲੇ ਨੌਵਾਂ ਗੁਰੂ ਪਿਆਰਾ ਜੀ।
ਕਰੇ ਕੀ ਸੰਗਤ ਸਮਝ ਨਾ ਆਈ ਜੀ।
ਬਹਿ-ਗੇ ਗੁਰੂ ਬਣ ਕੇ ਬਕਾਲੇ ਬਾਈ ਜੀ।

(2)

ਸਭਨਾ ਤੋਂ ਮੋਹਰੀ ਸਨ ਧੀਰ ਮੱਲੀਏ।
ਸੰਗਤਾਂ ਦੇ ਨਾਲ ਐਸੀ ਚਾਲ ਚੱਲੀ ਏ।
ਉੱਚੇ ਥਾਂ 'ਤੇ ਉਹਨਾਂ ਗੱਦੀ ਹੈ ਲਗਾਈ ਜੀ।
ਬਹਿ-ਗੇ ਗੁਰੂ ਬਣ ਕੇ ਬਕਾਲੇ ਬਾਈ ਜੀ।

(3)

ਧੋਖੇਬਾਜ਼ ਕਰੇ ਲੱਖਾਂ ਪਛਤਾਵੇ ਜੀ।
ਜਿਹੜਾ ਫਿਫ ਜਾਵੇ ਉਹੋ ਧੋਖਾ ਖਾਵੇ ਜੀ।



ਰੱਜ-ਰੱਜ ਠੱਗ ਕਰਦੇ ਕਮਾਈ ਜੀ।
ਬਹਿ-ਗੇ ਗੁਰੂ ਬਣ ਕੇ ਬਕਾਲੇ ਬਾਈ ਜੀ।

(4)

ਕੋਈ ਕਹਿੰਦਾ ਦੁੱਧ-ਪੁੱਤ ਮੈਥੋਂ ਖੜੋ ਜੀ।
ਦੂਜਿਆਂ ਦੇ ਡੇਰਿਆਂ 'ਤੇ ਨਾ ਵੜੋ ਜੀ।
ਕੰਮ ਜਾਂਦੇ ਆਪੋ ਆਪਣਾ ਚਲਾਈ ਜੀ।
ਬਹਿ-ਗੇ ਗੁਰੂ ਬਣ ਕੇ ਬਕਾਲੇ ਬਾਈ ਜੀ।

(5)

ਵੇਖੋ ਆਪੋ ਆਪਣੇ ਨੇ ਝੰਡੇ ਗੱਡੇ ਜੀ।
ਲੋਕਾਂ ਨੂੰ ਫਸਾਉਣ ਲਈ ਏਜੰਟ ਛੱਡੇ ਜੀ।
ਐਵੇਂ ਝੂਠਿਆਂ ਦੀ ਕਰੀ ਜਾਂਦੇ ਵਡਿਆਈ ਜੀ।
ਬਹਿ-ਗੇ ਗੁਰੂ ਬਣ ਕੇ ਬਕਾਲੇ ਬਾਈ ਜੀ।

(6)

ਕੋਈ ਕਹਿੰਦਾ ਮੇਰੇ ਤੋਂ ਤਵੀਤ ਘੜਿਓ।
ਗਲ ਪਾਉਣੋਂ ਪਹਿਲਾਂ ਚਾਂਦੀ ਵਿਚ ਮੜਿਓ।
ਹਟ ਜਾਊ ਰੋਗ ਬਿਨਾਂ ਹੀ ਦਵਾਈ ਜੀ।
ਬਹਿ-ਗੇ ਗੁਰੂ ਬਣ ਕੇ ਬਕਾਲੇ ਬਾਈ ਜੀ।

(7)

ਕੋਈ ਕਹਿੰਦਾ ਜੀਹਦੇ ਘਰ ਨਹੀਂ ਲਵੇਰਾ ਜੀ।
ਮੱਝ ਨੂੰ ਪਿਆਊ ਜਾ ਕੇ ਜਲ ਮੇਰਾ ਜੀ।
ਫੰਡਰ ਵੀ ਜਾਊ ਅੜਿੰਗ ਕੇ ਚੁਆਈ ਜੀ।
ਬਹਿ-ਗੇ ਗੁਰੂ ਬਣ ਕੇ ਬਕਾਲੇ ਬਾਈ ਜੀ।

(8)

ਆਪੋ ਵਿਚ ਡੇਰਿਆਂ ਦੀ ਡਾਂਗ ਖੜਕੇ।
ਡਾਂਗੋ-ਡਾਂਗੀ ਹੋਈ ਜਾਂਦੇ ਸਾਧ ਲੜ ਕੇ।
ਆਪਸ ਦੇ ਵਿਚ ਹੈ ਕਲੇਸ਼ ਪਾਈ ਜੀ।
ਬਹਿ-ਗੇ ਗੁਰੂ ਬਣ ਕੇ ਬਕਾਲੇ ਬਾਈ ਜੀ।

(9)

ਲੋਕ ਛੁਪੇ ਜਰਨੈਲ ਨੂੰ ਫਿਰਨ ਲੱਭਦੇ।
ਨਹੀਂ ਧਰਵਾਸ ਟੁੱਟੇ ਦਿਲ ਸਭ ਦੇ।
ਹੋ ਗਿਆ 'ਅਮਰ' ਲੱਭਦਾ ਸ਼ੁਦਾਈ ਜੀ।
ਬਹਿ-ਗੇ ਗੁਰੂ ਬਣ ਕੇ ਬਕਾਲੇ ਬਾਈ ਜੀ।

ਸੰਗਤ ਦੁਬਿਧਾ ਵਿਚ ਪੈ ਗਈ ਸੀ, ਕਿਉਂਕਿ ਹਰ ਕੋਈ ਬਾਬਾ ਆਪਣੇ ਆਪ ਨੂੰ ਗੁਰੂ ਨਾਨਕ ਦੇਵ ਜੀ ਦੀ ਗੱਦੀ ਦਾ ਦਾਅਵੇਦਾਰ ਦੱਸ ਰਿਹਾ ਸੀ। ਇਸ ਵੇਲੇ ਇਕ ਸੌਦਾਗਰ ਮੱਖਣ ਸ਼ਾਹ ਲੁਬਾਣਾ, ਜਿਸ ਦੀ ਅਰਦਾਸ ਪਰਵਾਨ ਚੜ੍ਹੀ ਸੀ, ਉਹ ਆਪਣੀ ਦਸਵੰਧ ਦੀ ਮਾਇਆ ਗੁਰੂ ਘਰ ਭੇਟ ਕਰਨ ਆ ਗਿਆ ਅਤੇ ਇਕ ਸਿੱਖ ਨੂੰ ਨੌਵੇਂ ਪਾਤਸ਼ਾਹ ਦੇ ਦਰ ਦਾ ਰਸਤਾ ਪੁੱਛਣ ਲੱਗਾ :

**(ਦਵੱਈਆ ਛੰਦ)**

(1)

ਭਾਈ ਭਗਤੇ ਦੇ ਕੋਲ ਆਣ ਕੇ ਮੱਖਣ ਸ਼ਾਹ ਇੰਜ ਕਹਿੰਦਾ।
ਸੁਣਿਆ ਬਾਬਾ ਵਿਚ ਬਕਾਲੇ ਕਈ ਚਿਰਾਂ ਤੋਂ ਰਹਿੰਦਾ।
ਅਸਲੀ ਨਕਲੀ ਕਿੰਜ ਪਛਾਣਾਂ ਮਨ ਉਲਝਣ ਵਿਚ ਮੇਰਾ।
ਨੌਵੇਂ ਗੁਰ ਦੇ ਦਰਸ਼ਨ ਪਾਉਣੇ ਕਿਥੇ ਉਸ ਦਾ ਡੇਰਾ।

(2)

ਮੈਂ ਸੌਦਾਗਰ ਹਾਂ ਭਾਈ ਜੀ ਆਸ ਪੁੱਗੀ ਇਕ ਮੇਰੀ।
ਪੂਰੇ ਗੁਰ ਨੇ ਕਾਜ ਸਵਾਰੇ ਲਾਈ ਰਤਾ ਨਾ ਦੇਰੀ।
ਸੁੱਖਣਾ ਲਾਹੁਣ ਲਈ ਮੈਂ ਆਇਆ ਕਰ ਕੇ ਪੰਧ ਲੰਮੇਰਾ।
ਨੌਵੇਂ ਗੁਰ..... .....

(3)

ਹੀਰੇ ਅਤੇ ਜਵਾਹਰਾਤਾਂ ਦੇ ਨਾਲ ਲੱਦਿਆ ਫਸ ਗਿਆ ਬੇੜਾ।
ਇਹਨਾਂ ਬਾਈਆਂ ਵਿਚੋਂ ਜਿਨ੍ਹੇ ਕੱਢਿਆ ਹੈ ਉਹ ਕਿਹੜਾ।
ਮੈਨੂੰ ਤਾਂ ਇਹਨਾਂ ਵਿਚ ਹਰ ਕੋਈ ਦਿੱਸਦਾ ਹੈ ਲੁਟੇਰਾ।
ਨੌਵੇਂ ਗੁਰ..... .....



(4)

ਅਰਬਾਂ ਖ਼ਰਬਾਂ ਦਾ ਧਨ ਮੇਰਾ ਰੁੜ੍ਹਨੋਂ ਜਿਸ ਬਚਾਇਆ।
ਇਸ ਨਿਮਾਣੇ ਸਿੱਖ ਦਾ ਬੇੜਾ ਬੰਨੇ ਜਿਸ ਨੇ ਲਾਇਆ।
ਉਸ ਦੇ ਦਰ ਦਾ ਰਸਤਾ ਦੱਸ ਦੇ ਭਲਾ ਹੋਵੇਗਾ ਤੇਰਾ।
ਨੌਵੇਂ ਗੁਰ..... .....

(5)

ਮੈਂ ਤੇ ਪੂਰੇ ਗੁਰ ਦੇ ਦਰਸ਼ਨ ਲਈ ਬਕਾਲੇ ਆਇਆ।
ਇਥੇ ਬਾਈਂ ਗੁਰੂਆਂ ਨੇ ਤੱਕਿਆ ਸ਼ੋਰ-ਸ਼ਰਾਬਾ ਪਾਇਆ।
ਚਿੱਟੇ ਦਿਨ ਵਿਚ ਮੇਰੇ ਭਾਅ ਦਾ ਪੈ ਗਿਆ ਘੁੱਪ ਹਨੇਰਾ।
ਨੌਵੇਂ ਗੁਰ..... .....

(6)

ਨਕਲੀ ਨਾ ਕੋਈ ਠੱਗ ਲਏ ਮੈਨੂੰ ਬਸ ਇਹੋ ਹੀ ਡਰ ਹੈ।
'ਮੇਰਾ ਅਸਲੀ, ਮੇਰਾ ਅਸਲੀ' ਹਰ ਕੋਈ ਕਹਿੰਦਾ ਦਰ ਹੈ।
ਸਭ ਮੁਰਾਦਾਂ ਹੋਣ ਪੂਰੀਆਂ ਹੋਕਾ ਦੇਣ ਉਚੇਰਾ।
ਨੌਵੇਂ ਗੁਰ..... .....

(7)

ਤੁਰ ਅਸਲੀ ਜਰਨੈਲ ਕਿਧਰ ਗਿਆ ਦੱਸ ਕੋਈ ਨਹੀਂ ਪਾਉਂਦਾ।
ਮੈਂ ਹਾਂ ਉਸ ਦੀ ਥਾਂ 'ਤੇ ਹਰ ਕੋਈ ਆਪਣਾ-ਆਪ ਜਣਾਉਂਦਾ।
'ਅਮਰਜੀਤ ਸਿੰਹਾਂ' ਹਰ ਕੋਈ ਆਪਣਾ ਲਾਉਂਦਾ ਜ਼ੋਰ ਬਥੇਰਾ।
ਨੌਵੇਂ ਗੁਰ ਦੇ ਦਰਸ਼ਨ ਪਾਉਣੇ ਕਿਥੇ ਉਸ ਦਾ ਡੇਰਾ।

ਨੌਵੇਂ ਪਾਤਸ਼ਾਹ ਦੀ ਤਲਾਸ਼ ਵਿਚ ਮੱਖਣ ਸ਼ਾਹ ਲੁਬਾਣਾ ਜੁੱਟ ਗਿਆ। ਉਹ ਨਹੀਂ ਸੀ ਚਾਹੁੰਦਾ ਕਿ ਨਕਲੀ ਬਾਬੇ ਉਸ ਨੂੰ ਲੁੱਟ ਲੈਣ। ਉਸ ਨੇ ਆਪਣੇ ਨਿਸ਼ਾਨੇ 'ਤੇ ਪਹੁੰਚਣ ਲਈ ਇਕ ਤਰਕੀਬ ਤੋਂ ਕੰਮ ਲਿਆ। ਦੋ-ਦੋ ਮੋਹਰਾਂ ਹਰ ਪਖੰਡੀ ਅੱਗੇ ਰੱਖ ਕੇ ਇਕ ਸ਼ਰਧਾਲੂ ਮੁਰੀਦ ਅਸਲੀ ਮੁਰਸ਼ਦ ਨੂੰ ਲੱਭਣ ਲੱਗਾ :

## (ਗੀਤ ਗੱਡੀ)

(1)

ਚੈਨ ਖੁੱਸਿਆ ਲੁਬਾਣੇ ਸਿੱਖ ਦਾ ਨਾਲੇ ਉੱਡੀ ਨੀਂਦ ਰਾਤਾਂ ਦੀ।
ਰਤਾ ਹੋਈ ਨਾ ਤਸੱਲੀ ਦਿਲ ਨੂੰ ਸਾਰੇ ਗੁਰੂ ਝੂਠੇ ਨਿਕਲੇ।
ਜਿਵੇਂ ਤੜਪੇ ਚਕੋਰ ਨਿਮਾਣੀ ਚੰਦ ਦੇ ਦੀਦਾਰੇ ਨੂੰ।
ਫਿਰੇ ਸਿੱਖ ਸ਼ਰਧਾਲੂ ਲੱਭਦਾ ਮਿੱਤਰ ਪਿਆਰੇ ਨੂੰ।

(2)

ਮੋਹਰਾਂ ਦੋ-ਦੋ ਚੜ੍ਹਾਵਾ ਦੇ ਕੇ ਮੰਜ਼ਿਲ ਨੂੰ ਫਿਰੇ ਟੋਲਦਾ।
ਡੱਡਾਂ ਖਾਣ ਵਾਲੇ ਬਗਲੇ ਉਹ ਨਿਕਲੇ ਉੱਤੋਂ ਜੋ ਹੰਸ ਲੱਗਦੇ।
ਝੂਠੇ ਸਾਧ ਬਾਹੋਂ ਫੜ-ਫੜ ਖਿੱਚਦੇ ਆਪਣੇ ਦੁਆਰੇ ਨੂੰ।
ਫਿਰੇ ਸਿੱਖ..... .....

(3)

ਕਦੇ ਤੱਕਿਓ ਨਾ ਕੱਚਿਆਂ ਦਾ ਆਸਰਾ ਕੱਚਿਆਂ ਦੇ ਕੱਚੇ ਕੰਮ ਨੇ।
ਡੋਬ ਦਿੰਦੇ ਮੰਝਧਾਰ 'ਚ ਲਿਜਾ ਕੇ ਕਿੰਨਾ ਵੀ ਭਰੋਸਾ ਕਰੀਏ।
ਸੱਚ ਨਾਲੋਂ ਵੱਡੀ ਤਾਕਤ ਨਾ ਕੋਈ ਕਰਿਓ ਨਿਤਾਰੇ ਨੂੰ।
ਫਿਰੇ ਸਿੱਖ..... .....

(4)

ਪਿਆ ਤਰਸੇ ਬੰਬੀਹਾ ਜਿਵੇਂ ਬੂੰਦ ਸੁਆਂਤੀ ਨੂੰ।
ਇਹ ਹਾਲਤ ਹੈ ਦਿਲ ਦੀ ਸਿੱਖ ਦੇ ਪਿਆਰੇ ਦੇ ਦੀਦਾਰ ਤੋਂ ਬਿਨਾ।
ਸੱਚੇ ਪਾਤਸ਼ਾਹ ਇਹ ਕੀ ਤੂੰ ਰਚਾਵੇਂ ਕੌਤਕ ਨਿਆਰੇ ਨੂੰ।
ਫਿਰੇ ਸਿੱਖ..... .....

(5)

ਦੂਰ ਹੋਵੇ ਮਹਿਬੂਬ ਨਹੀਉਂ ਲੱਗਦਾ ਦਿਲ ਦਿਲਦਾਰਾਂ ਦਾ।
ਭੁੱਖਾ ਦੀਦ ਦਾ ਸੱਜਣ ਫਿਰੇ ਲੱਭਦਾ ਦਰਸ਼ਨ ਪਾਉਣ ਲਈ।
ਸੁਬ੍ਹਾ ਉੱਠਦਾ ਤਲਾਸ਼ ਵਿਚ ਜੁੱਟ ਜਾਏ ਕਰ ਕੇ ਤਿਆਰੇ ਨੂੰ।
ਫਿਰੇ ਸਿੱਖ..... .....



(6)

ਸਾਧ ਲਾਲਚੀ ਸਬਰ ਬਹਿ-ਗੇ ਕਰ ਕੇ ਦੋ-ਦੋ ਮੋਹਰਾਂ 'ਤੇ।
ਮੈਂ ਤਾਂ ਪੰਜ ਸੌ ਚੜ੍ਹਾਵਾ ਸੀਗਾ ਸੁੱਖਿਆ ਭੇਟ ਚੜ੍ਹਾਉਣ ਬਦਲੇ।
ਆਪੇ ਮੰਗੂ ਬੇੜਾ ਜੀਹਨੇ ਬੰਨੇ ਲਾਇਆ ਦੇ ਕੇ ਸਹਾਰੇ ਨੂੰ।
ਫਿਰੇ ਸਿੱਖ..... .....

(7)

ਕਰੋ ਕਿਰਪਾ ਜਗਤ ਦੇ ਵਾਲੀ ਮੁੱਕ-ਜੇ ਤਲਾਸ਼ ਸਿੱਖ ਦੀ।
ਹੱਥ ਜੋੜ-ਜੋੜ ਕਰੇ ਸ਼ਰਧਾਲੂ ਸਿੱਖ ਅਰਦਾਸ ਨੂੰ।
ਦੇ ਕੇ ਦਰਸ ਤਾਰ ਦਿਉ ਦਾਤਾ ਕਰਮਾਂ ਦੇ ਮਾਰੇ ਨੂੰ।
ਫਿਰੇ ਸਿੱਖ..... .....

(8)

ਫਿਰੇ ਭਟਕੀ ਲੋਕਾਈ ਦਰ-ਦਰ 'ਤੇ ਸੱਚੀ ਸਰਕਾਰ ਤੋਂ ਬਿਨਾਂ।
ਦੇ ਦਰਸ਼ਨ ਪ੍ਰੀਤਮ ਪਿਆਰੇ ਤਪੇ ਦਿਲ ਠਾਰਨ ਲਈ।
ਐਸ ਵੇਲੇ ਹੁਣ ਕੁਝ ਵੀ ਨਹੀਂ ਸੁੱਝਦਾ 'ਅਮਰ' ਵਿਚਾਰੇ ਨੂੰ।
ਫਿਰੇ ਸਿੱਖ ਸ਼ਰਧਾਲੂ ਲੱਭਦਾ ਮਿੱਤਰ ਪਿਆਰੇ ਨੂੰ।

ਮੱਖਣ ਸ਼ਾਹ ਦੋ-ਦੋ ਮੋਹਰਾਂ ਰੱਖ ਕੇ ਹਰ ਬਾਬੇ ਦੀ ਪਰਖ ਕਰਦਾ ਰਿਹਾ, ਪਰ ਉਸ ਦੇ ਦਿਲ ਦੀ ਕਿਸੇ ਨਾ ਬੁੱਝੀ। ਆਖ਼ਰ ਕਿਸੇ ਨੇ ਦੱਸ ਪਾਈ ਕਿ ਇਕ ਕਮਰੇ ਵਿਚ ਬਾਬਾ ਤੇਗ਼ਾ ਜੀ ਤਪ ਕਰ ਰਹੇ ਹਨ। ਇਹ ਸੁਣ ਕੇ ਮੱਖਣ ਸ਼ਾਹ ਨੇ ਮਾਤਾ ਨਾਨਕੀ ਜੀ ਦੀ ਆਗਿਆ ਲੈ ਕੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੂੰ ਵੀ ਦੋ ਮੋਹਰਾਂ ਮੱਥਾ ਟੇਕਿਆ। ਮਨੋਵਿਗਿਆਨੀ ਦਾਤਾ ਜੀ ਨੇ ਬਚਨ ਕੀਤਾ, "ਮੱਖਣ ਸ਼ਾਹ, ਸੁੱਖ ਕੇ ਪੰਜ ਸੌ ਤੇ ਹੁਣ ਦੋ ਮੋਹਰਾਂ ਨਾਲ ਸਾਰ ਰਿਹਾ ਹੈਂ।" ਮੱਖਣ ਸ਼ਾਹ ਦੇ ਦਿਲ ਦਾ ਸ਼ੰਕਾ ਨਵਿਰਤ ਹੋ ਗਿਆ ਤੇ ਉਸ ਤੋਂ ਇਹ ਖ਼ੁਸ਼ੀ ਸੰਭਾਲੀ ਨਾ ਗਈ। ਛੱਤ 'ਤੇ ਚੜ੍ਹ ਕੇ ਉੱਚੀ-ਉੱਚੀ 'ਗੁਰੂ ਲਾਧੋ ਰੇ, ਗੁਰੂ ਲਾਧੋ ਰੇ' ਆਖਣ ਲੱਗਾ। ਜਦੋਂ ਪਰਜਾ ਨੂੰ ਪਤਾ ਲੱਗਾ ਕਿ ਮੱਖਣ ਸ਼ਾਹ ਨੇ ਅਸਲੀ ਗੁਰੂ ਲੱਭ ਲਿਆ ਹੈ ਤਾਂ ਸਾਰੇ ਲੋਕ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਦਰਸ਼ਨ ਕਰਨ ਆਏ। ਬਹੁਤ ਕਾਰ-ਭੇਟਾ ਸੰਗਤਾਂ ਨੇ ਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ। ਉਧਰ ਧੀਰ ਮੱਲ ਸੜ-ਬਲ ਕੇ ਕੋਲਾ ਹੋ ਗਿਆ। ਉਸ ਨੇ ਗੁਰੂ ਘਰ 'ਤੇ ਆਪਣੇ ਸਾਥੀ ਸ਼ੀਹਾਂ ਪਾਸੋਂ ਹਮਲਾ ਕਰਵਾ ਦਿੱਤਾ। ਸ਼ੀਹੇਂ ਨੇ ਨੌਵੇਂ ਪਾਤਸ਼ਾਹ 'ਤੇ ਗੋਲੀ ਵੀ ਚਲਾਈ ਤੇ ਗੁਰੂ ਘਰ ਨੂੰ ਲੁੱਟ ਲਿਆ।

## (ਕੋਰੜਾ ਛੰਦ)

(1)

ਪ੍ਰਗਟ ਹੋਏ ਨੌਵੇਂ ਅਵਤਾਰ ਜਾਂ।
ਲੱਗ ਗਿਆ ਉਥੇ ਗੁਰੂ ਦਰਬਾਰ ਜਾਂ।
ਪੈ ਗਿਆ ਧੀਰ ਮੱਲ ਉਸ ਵੇਲੇ ਟੁੱਟ ਕੇ।
ਲੈ ਗਿਆ ਗੁਰੂ ਘਰ ਨੂੰ ਪਖੰਡੀ ਲੁੱਟ ਕੇ।

(2)

ਗੋਲੀ ਨੌਵੇਂ ਗੁਰਾਂ 'ਤੇ ਚਲਾਈ ਪਾਪੀਆਂ।
ਕੈਸੀ ਕਰਤੂਤ ਵਿਖਾਈ ਪਾਪੀਆਂ।
ਕੋਲ ਦੀ ਨਿਸ਼ਾਨਾ ਲੰਘ ਗਿਆ ਛੁੱਟ ਕੇ।
ਲੈ ਗਿਆ..... .....

(3)

ਨੌਵੇਂ ਗੁਰਾਂ ਤਾਈਂ ਪਾਪੀ ਚਾਹੁੰਦਾ ਮਾਰਨਾ।
ਕਰ ਵਾਲ ਵਿੰਗਾ ਸਕਿਆ ਗ਼ੱਦਾਰ ਨਾ।
ਧੋਖੇਬਾਜ਼ ਧੋਖਾ ਕਰੇ ਜੁੱਟ-ਜੁੱਟ ਕੇ।
ਲੈ ਗਿਆ..... .....

(4)

ਮੱਖਣ ਸ਼ਾਹ ਜਿਹੜੀਆਂ ਚੜ੍ਹਾਈਆਂ ਮੋਹਰਾਂ ਜੀ।
ਮਾਰ ਲਈਆਂ ਕੱਢੇ ਉਹ ਮਸੰਦ ਚੋਰਾਂ ਜੀ।
ਕੀਮਤੀ ਸਾਮਾਨ ਬੰਨ੍ਹ ਲਿਆ ਘੁੱਟ ਕੇ।
ਲੈ ਗਿਆ..... .....

(5)

ਜੋ ਕੀਮਤੀ ਸੁਗਾਤਾਂ ਸੰਗਤਾਂ ਚੜ੍ਹਾਈਆਂ ਨੇ।
ਸਭ ਚੀਜ਼ਾਂ ਵੈਰੀਆਂ ਦੇ ਹੱਥ ਆਈਆਂ ਨੇ।
ਲੈ ਗਏ ਸਭ ਕੁਝ ਘੋੜਿਆਂ 'ਤੇ ਸੁੱਟ ਕੇ।
ਲੈ ਗਿਆ..... .....



(6)

ਚੜ੍ਹਿਆ ਚੜ੍ਹਾਵਾ ਧੱਕੇ ਨਾਲ ਖੋਹਿਆ ਹੈ।
ਜ਼ਿਮੀਂ ਅਸਮਾਨ ਛਮ-ਛਮ ਰੋਇਆ ਹੈ।
ਮਾਰ ਗਏ ਨੇ ਹੂੰਝਾ ਉਹ ਘਮੰਡੀ ਲੁੱਟ ਕੇ।
ਲੈ ਗਿਆ..... .....

(7)

ਨੇਕੀ ਨਹੀਂ ਕਮਾਉਂਦਾ ਕਦੇ ਬਦਕਾਰ ਜੀ।
ਧੋਖੇਬਾਜ਼ ਕਦੇ ਬਣਦਾ ਨਾ ਯਾਰ ਜੀ।
ਕਰਦਾ ਹੈ ਬੁਰੀ ਮੋਹ ਦੇ ਜਾਲ ਸੁੱਟ ਕੇ।
ਲੈ ਗਿਆ..... .....

(8)

ਧੀਰ ਮੱਲ ਵਾਲਾ ਜਦੋਂ ਪਾਜ ਖੁੱਲ੍ਹਿਆ।
ਮੱਖਣ ਸ਼ਾਹ ਉਸ 'ਤੇ ਕਹਿਰ ਬਣ ਝੁੱਲਿਆ।
ਘੇਰਿਆ ਲੁਟੇਰਾ 'ਸਭਰਾਈਆਂ' ਕੁੱਟ ਕੇ।
ਲੈ ਗਿਆ ਗੁਰੂ ਘਰ ਨੂੰ ਪਖੰਡੀ ਲੁੱਟ ਕੇ।

ਜਦੋਂ ਧੀਰ ਮੱਲ ਦੇ ਸਾਥੀ ਗੁਰੂ ਘਰ ਨੂੰ ਲੁੱਟ ਕੇ ਬਿਆਸ ਦਰਿਆ 'ਤੇ ਅੱਪੜੇ ਤਾਂ ਮੱਖਣ ਸ਼ਾਹ ਨੇ ਕੁਝ ਸਾਥੀਆਂ ਨੂੰ ਨਾਲ ਲੈ ਕੇ ਹਮਲਾ ਕਰ ਦਿੱਤਾ ਤੇ ਗੁਰੂ ਘਰ ਦਾ ਲੁੱਟਿਆ ਹੋਇਆ ਸਾਮਾਨ ਵਾਪਸ ਬਾਬੇ ਬਕਾਲੇ ਨੌਵੇਂ ਪਾਤਸ਼ਾਹ ਜੀ ਦੇ ਚਰਨਾਂ ਵਿਚ ਲੈ ਆਂਦਾ।

●

# ਪ੍ਰਸੰਗ—ਗੋਇੰਦਵਾਲ ਸਾਹਿਬ ਜੀ ਦੀ ਰਚਨਾ

ਗੋਂਦਾ ਖੱਤਰੀ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ ਪਹੁੰਚ ਕੇ ਇਉਂ ਕਹਿਣ ਲੱਗਾ :

**(ਤਰਜ਼ ਮਿਰਜ਼ਾ)**

ਸਤਿਗੁਰ ਅੰਗਦ ਸਾਹਮਣੇ ਇਕ ਦੁਖੀਆ ਖੜਿਆ ਆ।
ਕਹਿੰਦਾ ਮੈਂ ਹਾਂ ਗੋਂਦਾ ਖੱਤਰੀ ਮੈਨੂੰ ਲੱਗੀ ਬਹੁਤੀ ਢਾਅ।
ਮੇਰਾ ਵਧ ਗਿਆ ਵੈਰ ਵਿਰੋਧ ਹੈ ਨਹੀਂ ਦਿੱਸਦਾ ਅਗਲਾ ਰਾਹ।
ਮੇਰਾ ਥਾਂ ਤੋਂ ਝਗੜਾ ਵਧ ਗਿਆ ਰਹੇ ਦੂਜੇ ਹੱਕ ਜਤਾਅ।
ਮੈਂ ਦਿੱਲੀ ਦੇ ਵਿਚ ਜਾ ਕੇ ਦਿੱਤਾ ਕੇਸ ਚਲਾ।
ਸੀ ਹੋਣਾ ਜਿਸ ਦਿਨ ਫ਼ੈਸਲਾ ਲਈ ਝੂਠੀ ਸਹੁੰ ਮੈਂ ਖਾ।
ਫਿਰ ਮੇਰੇ ਹੱਕ ਵਿਚ ਫ਼ੈਸਲਾ ਹੈ ਦਿੱਤਾ ਜੱਜ ਸੁਣਾ।
ਮੈਂ ਕਬਜ਼ਾ ਕਰ ਲਿਆ ਓਸ ਥਾਂ 'ਤੇ ਦਿੱਤੀ ਇੱਟ ਸੁਟਾ।
ਸਾਰਾ ਦਿਨ ਖਪਦੇ ਮਜ਼ਦੂਰ ਨੇ ਖ਼ਰਚਾ ਹੱਦੋਂ ਵਧ ਰਿਹਾ ਆ।
ਦਾਤਾ ਕਾਜ ਸਿਰੇ ਨਹੀਂ ਚੜ੍ਹਦਾ ਕੋਈ ਵਿਘਨ ਰਿਹਾ ਹੈ ਪਾ।
ਅਸੀਂ ਕੰਧਾਂ ਦਿਨੇ ਉਸਾਰਦੇ ਕੋਈ ਰਾਤੀਂ ਜਾਂਦਾ ਢਾਹ।
ਇੰਜ ਹੁੰਦਾ ਕਈਆਂ ਦਿਨਾਂ ਤੋਂ ਇਹ ਪੈਂਦੀ ਕੀ ਬਲਾ।
ਕੋਈ ਕਹਿੰਦਾ ਭੂਤ-ਪ੍ਰੇਤ ਨੇ ਕੋਈ ਕਹਿੰਦਾ ਇਹ ਹਵਾ।
ਕੰਧਾਂ ਫੇਰ ਦੁਬਾਰਾ ਡਿੱਗ ਪਈਆਂ ਮੇਰੇ ਸੁੱਕ ਗਏ ਨੇ ਸਾਹ।
ਪਤਾ ਨਹੀਂ ਕੀ ਨੇ ਚਾਹੁੰਦੇ ਭੂਤਨੇ ਮੇਰਾ ਦਿਲ ਰਿਹਾ ਘਬਰਾ।
ਦਾਤਾ ਅਰਜ਼ ਕਬੂਲੋ ਦਾਸ ਦੀ ਹੁਣ ਇਹ ਆਖ਼ਰੀ ਚਾਅ।
ਆਪਣੇ ਹੱਥੀਂ ਮੋੜ੍ਹੀ ਗੱਡ ਕੇ ਉਥੇ ਨਗਰ ਦਿਉ ਵਸਾ।
ਦਾਤਾ ਹੱਥ ਬੰਨ੍ਹ ਅਰਜ਼ ਗੁਜ਼ਾਰਦਾ ਹੈ 'ਅਮਰਜੀਤ ਸਭਰਾ'।



ਗੋਂਦੇ ਖੱਤਰੀ ਨੇ ਬੇਨਤੀ ਕੀਤੀ, "ਦਾਤਾ ਜੀ! ਮੈਂ ਬੜੇ ਯਤਨ ਕੀਤੇ ਹਨ ਨਗਰ ਵਸਾਉਣ ਬਦਲੇ ਪਰ ਝੂਠੀ ਸਹੁੰ ਦਾ ਨਤੀਜਾ ਬੁਰਾ ਨਿਕਲ ਰਿਹਾ ਹੈ। ਦਿਨੇ ਕੰਧਾਂ ਖੜੀਆਂ ਕਰ ਕੇ ਹਟਦੇ ਹਾਂ ਅਤੇ ਰਾਤ ਨੂੰ ਕੋਈ ਡੇਗ ਜਾਂਦਾ ਹੈ। ਸੱਚੇ ਪਾਤਸ਼ਾਹ ਜੀ! ਕਿਰਪਾ ਕਰੋ ਤੇ ਆਪ ਚੱਲ ਕੇ ਉਸ ਨਗਰ ਦੀ ਮੋੜ੍ਹੀ ਗੱਡੋ।" ਸ੍ਰੀ ਗੁਰੂ ਅੰਗਦ ਸਾਹਿਬ ਜੀ ਨੇ ਬਾਬਾ ਅਮਰਦਾਸ ਜੀ ਨੂੰ ਇਹ ਨਗਰ ਵਸਾਉਣ ਲਈ ਭੇਜਿਆ ਅਤੇ ਬਾਬਾ ਅਮਰਦਾਸ ਜੀ ਨੇ ਗੁਰੂ ਅੰਗਦ ਸਾਹਿਬ ਦਾ ਹੁਕਮ ਮੰਨ ਕੇ ਗੋਂਦੇ ਖੱਤਰੀ ਦੇ ਨਾਂ 'ਤੇ ਗੋਇੰਦਵਾਲ ਨੂੰ ਵਸਾਇਆ।

**(ਕੋਰੜਾ ਛੰਦ)**

(1)

ਬਿਆਸ ਕੰਢੇ ਖੜੇ ਗੁਰੂ ਅਮਰਦਾਸ ਜੀ।
ਵਾਹਿਗੁਰੂ ਦੇ ਅੱਗੇ ਕੀਤੀ ਅਰਦਾਸ ਜੀ।
ਗੱਡ ਦਿੱਤੀ ਮੋੜ੍ਹੀ ਧਿਆ ਕੇ ਪ੍ਰਿਤਪਾਲ ਨੂੰ।
ਗੁਰੂ ਜੀ ਵਸਾਉਣ ਲੱਗੇ ਗੋਇੰਦਵਾਲ ਨੂੰ।

(2)

ਘੱਤ ਕੇ ਵਹੀਰਾਂ ਸੰਗਤਾਂ ਨੇ ਆਉਂਦੀਆਂ।
ਤਨ ਮਨ ਧਨ ਭੇਟ ਨੇ ਚੜ੍ਹਾਉਂਦੀਆਂ।
ਸੇਵਾ ਦੀ ਹੈ ਚਾਹਨਾ ਹਰ ਬੁੱਢੇ ਬਾਲ ਨੂੰ।
ਗੁਰੂ ਜੀ..... .....

(3)

ਟੋਕਰੀਆਂ ਢੋਂਦੇ ਕਈ ਸੇਵਾਦਾਰ ਜੀ।
ਕਾਰ ਸੇਵਾ ਚੱਲ ਰਹੀ ਹੈ ਮਾਰੋ-ਮਾਰ ਜੀ।
ਦਿਲ 'ਚ ਧਿਆਉਂਦੇ ਪੁਰਖ ਅਕਾਲ ਨੂੰ।
ਗੁਰੂ ਜੀ..... .....

(4)

ਅਮਰਦਾਸ ਗੁਰਾਂ ਦੀ ਛਤਰ-ਛਾਇਆ ਹੈ।
ਕੁੰਭ ਕਾਰ ਸੇਵਾ ਦਾ ਜਿਨ੍ਹਾਂ ਚਲਾਇਆ ਹੈ।
ਹਰ ਪਾਸੇ ਆਪ ਰੱਖਦੇ ਖ਼ਿਆਲ ਨੂੰ।
ਗੁਰੂ ਜੀ..... .....

(5)

ਸਿੱਖ ਸ਼ਰਧਾਲੂ ਵੇਖੋ ਗੁਰੂ ਘਰ ਦੇ।
ਸਣ ਪਰਿਵਾਰਾਂ ਉਥੇ ਸੇਵਾ ਕਰਦੇ।
ਛੱਡ ਕੇ ਤੇ ਮੇਰ ਤੇਰ ਦੇ ਸਵਾਲ ਨੂੰ।
ਗੁਰੂ ਜੀ..... .....

(6)

ਜੰਗਲਾਂ 'ਚੋਂ ਸਿੱਖ ਲੱਕੜਾਂ ਲਿਆਉਣ ਜੀ।
ਰਲ ਮਿਲ ਭੈਣਾਂ ਲੰਗਰ ਪਕਾਉਣ ਜੀ।
ਕੋਈ ਸੇਵਾਦਾਰ ਰਿੰਨ੍ਹ ਰਿਹਾ ਦਾਲ ਨੂੰ।
ਗੁਰੂ ਜੀ..... .....

(7)

ਕਰ-ਤਾ ਆਬਾਦ ਗੁਰਾਂ ਨੇ ਉਜਾੜ ਨੂੰ।
ਆਉਣ ਜਾਣ ਸੰਗਤਾਂ ਸਿਆਲ ਹਾੜ ਨੂੰ।
ਮਿਲੇ ਧਰਵਾਸ ਹਿਰਦੇ ਬੇਹਾਲ ਨੂੰ।
ਗੁਰੂ ਜੀ..... .....

(8)

ਕਰਿਓ ਖ਼ਿਆਲ ਗੱਲ ਅਣਗੌਲੀ ਦਾ।
ਵੈਸਾਖੀ ਦੇ ਦਿਹਾੜੇ ਟੁੱਟਾ ਕੜ ਬਾਉਲੀ ਦਾ।
ਝੁਕ ਗਈ ਲੋਕਾਈ ਗੁਰੂ ਦੀਨ ਦਿਆਲ ਨੂੰ।
ਗੁਰੂ ਜੀ..... .....

(9)

ਬਾਉਲੀ ਦੀਆਂ ਕੁੱਲ ਪੌੜੀਆਂ ਚੌਰਾਸੀ ਜੀ।
ਮਿਲਦੀ ਹੈ ਇਥੋਂ ਜੂਨਾਂ ਤੋਂ ਖ਼ਲਾਸੀ ਜੀ।
ਤਿਆਗਦੇ ਨੇ ਜਿਹੜੇ ਮਾਇਆ ਮੋਹ ਦੇ ਜਾਲ ਨੂੰ।
ਗੁਰੂ ਜੀ..... .....

(10)

ਸਤਿਗੁਰਾਂ ਕੀਤਾ ਪਰਉਪਕਾਰ ਜੀ।
ਲੱਗ ਗਈਆਂ ਰੌਣਕਾਂ ਨੇ ਬੇਸ਼ੁਮਾਰ ਜੀ।



ਲਿਖੇ 'ਸਭਰਾਈਆ' ਕੋਰੜੇ ਦੀ ਚਾਲ ਨੂੰ।
ਗੁਰੂ ਜੀ ਵਸਾਉਣ ਲੱਗੇ ਗੋਇੰਦਵਾਲ ਨੂੰ।

ਗੋਇੰਦਵਾਲ ਸਾਹਿਬ ਦੀ ਕਾਰ ਸੇਵਾ ਚੱਲ ਰਹੀ ਸੀ। ਹਰ ਇਲਾਕੇ ਦੇ ਲੋਕ ਹੁੰਮਹੁੰਮਾ ਕੇ ਗੋਇੰਦਵਾਲ ਸਾਹਿਬ ਨੂੰ ਆ ਰਹੇ ਸਨ। ਇਸੇ ਤਰ੍ਹਾਂ ਦੋ ਸੌ ਦੇ ਕਰੀਬ ਕਾਬਲ ਦੀ ਸੰਗਤ ਘਰਾਂ ਤੋਂ ਕੀਮਤੀ ਸਾਮਾਨ ਲੈ ਕੇ ਇਸ ਤਰ੍ਹਾਂ ਰਵਾਨਾ ਹੋਈ:

## ਲਹਿਰੀਆ ਛੰਦ

(1)

ਧੰਨ ਸੱਚੇ ਸ਼ਰਧਾਲੂ ਗੁਰੂ ਘਰ ਦੇ।
ਆਣ ਯਾਤਰਾ ਪੰਜਾਬ ਦੀ ਉਹ ਕਰਦੇ।
ਜਿਹੜੇ ਦਿਲੋਂ ਨੇ ਪ੍ਰੇਮੀ ਗੁਰੂ ਦਰ ਦੇ।
ਆਣ ਦਰਸ਼ਨ ਪਾਉਂਦੇ ਉਹ ਤਾਂ ਹਰ ਸਾਲ ਨੂੰ।
ਤੁਰੀ ਕਾਬਲੋਂ ਸੰਗਤ ਸ੍ਰੀ ਗੋਇੰਦਵਾਲ ਨੂੰ।
ਠੰਢ ਕਹਿਰ ਦੀ ਤੇ ਰੁੱਤ ਹੈ ਸਿਆਲ ਦੀ।
ਮੋਟੇ ਕੱਪੜੇ ਸੰਗਤ ਲੈ ਕੇ ਨਾਲ ਜੀ।
ਕਹਿੰਦੇ ਗੁਰੂ ਘਰ ਜਾਣਾ ਹਰ ਹਾਲ ਜੀ।
ਵੇਖੋ ਫਟਾ-ਫਟ ਸੰਗਤ ਤਿਆਰੀ ਕਰਦੀ।
ਸੇਵਾ ਜਿਨ੍ਹਾਂ ਨੇ ਕਮਾਵਣੀ ਹੈ ਗੁਰੂ ਦਰ ਦੀ।

(2)

ਚੱਲੀ ਸੰਗਤ ਹੈ ਘੱਤ ਕੇ ਵਹੀਰ ਜੀ।
ਉਜਾੜੀ ਰਸਤਿਆਂ 'ਚ ਕਾਹ ਤੇ ਕਰੀਰ ਜੀ।
ਕਈ ਗੱਭਰੂ ਕਈ ਬਿਰਧ ਸਰੀਰ ਜੀ।
ਸਾਰੇ ਸਤਿਨਾਮ ਵਾਹਿਗੁਰੂ ਦਾ ਜਾਪ ਕਰਦੇ।
ਤੁਰੇ ਜਾਣ ਸ਼ਰਧਾਲੂ ਵੇਖੋ ਗੁਰੂ ਘਰ ਦੇ।
ਛੱਡੇ ਘਰ ਦੇ ਵਿਚਾਲੇ ਕਾਰੋਬਾਰ ਨੇ।
ਨਾਲ ਲੈ ਲਈਆਂ ਸੌਗਾਤਾਂ ਬੇਸ਼ੁਮਾਰ ਨੇ।
ਮਾਇਆ ਲੈ ਲਈ ਦਸਵੰਧ ਜਿਨ੍ਹਾਂ ਤਾਰਨੇ।
ਭੇਟਾ ਕਰਨਾ ਕਈਆਂ ਨੇ ਚੱਲ ਸੋਨਾ ਚਾਂਦੀ ਜੀ।
ਵੇਖੋ ਘੱਤ ਕੇ ਵਹੀਰਾਂ ਹੈ ਸੰਗਤ ਜਾਂਦੀ ਜੀ।

(3)

ਹੁੰਦੇ ਪੈਦਲ ਸੀ ਸਫ਼ਰ ਲੰਮੇਰੇ ਜੀ।
ਕੋਈ ਤੁਰਦਾ ਨਾ ਰਾਤ ਦੇ ਹਨੇਰੇ ਜੀ।
ਥਾਂ-ਥਾਂ ਫਿਰਦੇ ਨੇ ਧਾੜਵੀ ਲੁਟੇਰੇ ਜੀ।
ਜਿਹੜੇ ਲੁੱਟਣ ਮੁਸਾਫ਼ਰਾਂ ਨੂੰ ਮੌਕਾ ਤਾੜਦੇ।
ਔਖਾ ਕਰਨਾ ਸਫ਼ਰ ਰਸਤੇ ਉਜਾੜ ਦੇ।

ਤਾਹੀਉਂ ਜੱਥਿਆਂ 'ਚ ਸੰਗਤਾਂ ਨੇ ਆਉਂਦੀਆਂ।
ਬੱਸ ਦਿਨੇ-ਦਿਨੇ ਸਫ਼ਰ ਮੁਕਾਉਂਦੀਆਂ।
ਜਿਥੇ ਰਾਤ ਪੈ-ਜੇ ਉਥੇ ਡੇਰਾ ਲਾਉਂਦੀਆਂ।
ਰਾਤ ਕੱਟ ਕੇ ਸਵੇਰੇ ਅੱਗੇ ਤੁਰ ਜਾਣ ਜੀ।
ਤਾਂਕਿ ਹੋਵੇ ਨਾ ਕਿਸੇ ਦਾ ਰਤਾ ਨੁਕਸਾਨ ਜੀ।

(4)

ਦੋ ਸੌ ਗਿਣਤੀ ਮੁਸਾਫ਼ਰਾਂ ਦੀ ਪੂਰੀ ਜੀ।
ਦਿਨ ਢਲ ਗਿਆ ਬਣੀ ਮਜਬੂਰੀ ਜੀ।
ਰਾਤ ਕੱਟਣੀ ਵੀ ਕਿਸੇ ਥਾਂ ਜ਼ਰੂਰੀ ਜੀ।
ਪਹੁੰਚੇ ਆਣ ਕੇ ਲਾਹੌਰ ਵੇਖੋ ਭਾਣਾ ਰੱਬ ਦਾ।
ਕਿਥੇ ਕੱਟਣੀ ਹੈ ਰਾਤ ਨਹੀਂ ਟਿਕਾਣਾ ਲੱਭਦਾ।

ਉੱਤੋਂ ਸਰਦੀ ਵੀ ਕਹਿਰ ਰਹੀ ਗੁਜ਼ਾਰ ਹੈ।
ਹਵਾ ਹੱਡੀਆਂ ਦੇ ਵਿਚੋਂ ਹੁੰਦੀ ਪਾਰ ਹੈ।
ਪਏ ਠੰਢ ਨਾਲ ਕੰਬਣ ਨਰ-ਨਾਰ ਹੈ।
ਅੱਗੇ ਬੰਦ ਦਰਵਾਜ਼ਾ ਹੈ ਧਰਮਸਾਲ ਦਾ।
ਔਖਾ ਬਹੁਤ ਜ਼ਿਆਦਾ ਹੁੰਦਾ ਸਫ਼ਰ ਸਿਆਲ ਦਾ।

(5)

ਦੱਸ ਪੈ ਗਈ ਸਰਾਂ ਦੀ ਦੁਬਾਰਾ ਜੀ।
ਝੱਟ ਸੰਗਤਾਂ ਨੇ ਕਰਿਆ ਤਿਆਰਾ ਜੀ।
ਹੋਣ ਲੱਗਾ ਵੇਖੋ ਕੌਤਕ ਨਿਆਰਾ ਜੀ।
ਰਾਹਗੀਰਾਂ ਨਾਲ ਅੱਗੇ ਭਰੀ ਪਈ ਸਰਾਂ ਜੀ।
ਸਿੱਖ ਸੰਗਤਾਂ ਨੂੰ ਮਿਲਿਆ ਨਾ ਭੋਰਾ ਥਾਂ ਜੀ।



ਉੱਤੋਂ ਗੱਜਿਆ ਬੱਦਲ ਅਸਮਾਨ 'ਤੇ।
ਭੀੜ ਆਣ ਬਣੀ ਸੰਗਤਾਂ ਦੀ ਜਾਨ 'ਤੇ।
ਮੀਂਹ ਪੈਣ ਲੱਗਾ ਕੀਮਤੀ ਸਾਮਾਨ 'ਤੇ।
ਪਈ ਬਿਪਤਾ ਹੈ ਸਿਰ ਦਿਸੇ ਨਾ ਸਹਾਰਾ ਜੀ।
ਹੁਣ ਕਿਹੜੀ ਥਾਂ 'ਤੇ ਚੱਲ ਕਰੀਏ ਗੁਜ਼ਾਰਾ ਜੀ।

(6)

ਕਿਸੇ ਦੱਸ ਪਾਈ ਅੱਗੇ ਜੋ ਬਜ਼ਾਰ ਹੈ।
ਉਹਦੇ ਵਿਚ ਰਹਿੰਦਾ ਇਕ ਸ਼ਾਹੂਕਾਰ ਹੈ।
ਕਹਿੰਦੇ ਬਹੁਤ ਵੱਡਾ ਉਹਦਾ ਕਾਰੋਬਾਰ ਹੈ।
ਸੱਚ ਕਹੇ 'ਸਭਰਾਈਆ' ਮਿਲ ਜਾਊ ਟਿਕਾਣਾ ਜੀ।
ਤੁਰ ਪਈ ਹੈ ਸੰਗਤ ਮੰਨ ਕੇ ਤੇ ਭਾਣਾ ਜੀ।

ਚਲੇ ਗਏ ਨੇ ਦੁਆਰੇ ਸ਼ਾਹੂਕਾਰ ਦੇ।
ਖੜੇ ਬੂਹੇ 'ਚ ਆਵਾਜ਼ਾਂ ਸਿੱਖ ਮਾਰਦੇ।
ਅੱਗੋਂ ਬੋਲ ਕੰਨੀਂ ਪੈ ਗਏ ਪਹਿਰੇਦਾਰ ਦੇ।
ਕਹਿੰਦਾ ਬੰਦ ਕਰੋ ਐਵੇਂ ਬੂਹਾ ਖੜਕਾਣਾ ਜੀ।
ਪਹਿਲਾਂ ਦੱਸੋ ਕਿਥੋਂ ਆਏ ਤੇ ਕਿਧਰ ਜਾਣਾ ਜੀ।

ਸਿਆਲ ਦੀ ਰੁੱਤ, ਹਵਾ ਠੰਢੀ ਵਗ ਰਹੀ ਸੀ, ਬਾਰਸ਼ ਵੀ ਵਰ੍ਹ ਰਹੀ ਸੀ। ਗੁਰੂ ਦੀ ਸੰਗਤ ਦੀ ਬਹੁਤ ਵੱਡੀ ਮਜਬੂਰੀ ਸੀ ਕਿ ਗੁਰੂ ਘਰ ਭੇਟ ਕਰਨ ਵਾਲੀਆਂ ਕੀਮਤੀ ਸੌਗਾਤਾਂ ਭਿੱਜਣ ਤੋਂ ਬਚਾਈਆਂ ਜਾਣ। ਲਾਹੌਰ ਦੀ ਧਰਮਸਾਲ ਦਾ ਦਰਵਾਜ਼ਾ ਬੰਦ ਸੀ, ਸਰਾਂ ਵਿਚ ਵੀ ਜਗ੍ਹਾ ਨਾ ਮਿਲੀ ਤਾਂ ਇਕ ਸ਼ਾਹੂਕਾਰ ਦੀ ਹਵੇਲੀ ਦੀ ਦੱਸ ਪਈ। ਸੰਗਤ ਨੇ ਜਾ ਕੇ ਸ਼ਾਹੂਕਾਰ ਦਾ ਦਰਵਾਜ਼ਾ ਖੜਕਾਇਆ। ਉਸ ਦੇ ਨੌਕਰ ਨੇ ਆਵਾਜ਼ ਦਿੱਤੀ ਕਿ ਕੌਣ ਹੋ ਤੇ ਕਿਵੇਂ ਆਏ ਹੋ ? ਸੰਗਤਾਂ ਨੇ ਦੱਸ ਦਿੱਤਾ ਕਿ ਕਾਬਲ ਤੋਂ ਆਏ ਹਾਂ ਤੇ ਗੋਇੰਦਵਾਲ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਬਾਰ ਜਾਣਾ ਹੈ। ਇਹ ਸ਼ਾਹੂਕਾਰ ਬਹੁਤ ਹੰਕਾਰੀ ਸੀ ਅਤੇ ਗੁਰੂ ਘਰ ਦਾ ਵਿਰੋਧੀ ਸੀ। ਗੁਰੂ ਕੀ ਸੰਗਤ ਨੂੰ ਮੰਦਾ ਬੋਲਣ ਲੱਗਾ।

## (ਪੌੜੀ ਛੰਦ)

(1)

ਹੰਕਾਰੀ ਸ਼ਾਹੂਕਾਰ ਨੇ ਇੰਜ ਆਖ ਸੁਣਾਇਆ।
ਪਰਦਾ ਤੁਹਾਡੀ ਮੱਤ 'ਤੇ ਹੈ ਕਿਸ ਨੇ ਪਾਇਆ।
ਖਾਂਦੇ ਵਿਹਲੇ ਸਾਧ ਨੇ ਤੁਸੀਂ ਕਰੋ ਕਮਾਈ।
ਜਾਂਦੇ ਸਿੱਖੋ ਭੋਲਿਓ ਕਿਉਂ ਧਨ ਲੁਟਾਈ?

(2)

ਗੋਇੰਦਵਾਲ ਵਿਚ ਬੈਠ ਕੇ ਜੋ ਗੁਰੂ ਸਦਾਉਂਦਾ।
ਵਿਹਲਾ ਬਹਿ ਕੇ ਤੁਸਾਂ ਤੋਂ ਮੱਥੇ ਟਿਕਵਾਉਂਦਾ।
ਚੜ੍ਹੇ ਚੜ੍ਹਾਵਾ ਜੋ ਵੀ ਸਭ ਜਾਂਦਾ ਖਾਈ।
ਜਾਂਦੇ ਸਿੱਖੋ ਭੋਲਿਓ..... .....

(3)

ਤੱਕੋ ਮੇਰੇ ਵੱਲ ਨੂੰ ਮੈਂ ਮਿਹਨਤ ਕੀਤੀ।
ਨਹੀਂ ਦਵਾਨੀ ਕਿਸੇ ਤੋਂ ਹੱਥ ਅੱਡ ਕੇ ਲੀਤੀ।
ਆਪਣੇ ਪੈਸੇ ਨਾਲ ਮੈਂ ਇਹ ਸ਼ਾਨ ਬਣਾਈ।
ਜਾਂਦੇ ਸਿੱਖੋ ਭੋਲਿਓ..... .....

(4)

ਸਿਰ ਫਿਰੇ ਨੇ ਤੁਸਾਂ ਦੇ ਫੁੱਟੀਆਂ ਤਕਦੀਰਾਂ।
ਤਾਹੀਉਂ ਸਾਧਾਂ ਵੱਲ ਨੂੰ ਘੱਤ ਤੁਰੇ ਵਹੀਰਾਂ।
ਐਵੇਂ ਹੱਥੋਂ ਜਾਂਦੇ ਜੇ ਵਕਤ ਗਵਾਈ।
ਜਾਂਦੇ ਸਿੱਖੋ ਭੋਲਿਓ..... .....

(5)

ਐਵੇਂ ਪੈਸਾ ਚਾੜ੍ਹਦੇ ਜੇ ਗੁਰੂ ਦੁਆਰੇ।
ਬਣੇ ਫ਼ਕੀਰ ਲਕੀਰ ਦੇ ਤੁਸੀਂ ਮੂਰਖ ਸਾਰੇ।
ਜਾਂਦੇ ਸਾਧ ਸਕੀਮ ਦੇ ਨਾਲ ਕੰਮ ਚਲਾਈ।
ਜਾਂਦੇ ਸਿੱਖੋ ਭੋਲਿਓ..... .....



(6)

ਫਿਰਦੇ ਅੱਧੀ ਰਾਤ ਜੇ ਐਵੇਂ ਠੇਡੇ ਖਾਂਦੇ।
ਮਿਲਦਾ ਉਥੋਂ ਕੀ ਹੈ ਤੁਸੀਂ ਜਿਥੇ ਜਾਂਦੇ।
ਫੋਕਾ ਐਵੇਂ ਗੁਰੂ ਨੂੰ ਜਾਂਦੇ ਵਡਿਆਈ।
ਜਾਂਦੇ ਸਿੱਖੋ ਭੋਲਿਓ..... .....

(7)

ਸੁੱਖ ਆਪਣੇ ਲਈ ਜੋੜਦਾ ਧਨ ਬੇਹਿਸਾਬਾ।
ਆਪਣਾ ਕੰਮ ਚਲਾ ਰਿਹਾ ਬਹਿ ਵਿਹਲਾ ਬਾਬਾ।
ਸਿੱਖ ਜੁ ਮਿਲ-ਗੇ ਉਸ ਨੂੰ ਤੁਧ ਜਿਹੇ ਸ਼ੁਦਾਈ।
ਜਾਂਦੇ ਸਿੱਖੋ ਭੋਲਿਓ..... .....

(8)

ਮੈਂ ਸ਼ਾਹੂਕਾਰ ਲਾਹੌਰ ਦਾ ਮੇਰਾ ਸਿੱਕਾ ਚੱਲੇ।
ਜਿਧਰ ਜਾਂਵਦਾ ਹੋਂਦੀ ਪਈ ਬੱਲੇ-ਬੱਲੇ।
ਹਰ ਕੋਈ ਮੇਰੇ ਸਾਹਮਣੇ ਜਾਏ ਸੀਸ ਝੁਕਾਈ।
ਜਾਂਦੇ ਸਿੱਖੋ ਭੋਲਿਓ..... .....

(9)

ਮੈਥੋਂ ਰੱਖੋ ਆਸ ਨਾ ਇਥੋਂ ਤੁਰ ਜਾਉ।
ਗੁਰੂ ਬਚਾਵੇ ਠੰਢ ਤੋਂ ਜਾਉ ਉਸ ਨੂੰ ਧਿਆਉ।
ਜਾਂਦੇ ਮੇਰੇ ਚੈਨ ਨੂੰ ਕਿਉਂ 'ਅਮਰ' ਗਵਾਈ।
ਜਾਂਦੇ ਸਿੱਖੋ ਭੋਲਿਓ ਕਿਉਂ ਧਨ ਲੁਟਾਈ।

ਸ਼ਾਹੂਕਾਰ ਨੇ ਜਵਾਬ ਦਿੱਤਾ, "ਸਿੱਖੋ, ਇਹ ਜੋ ਕੁਝ ਮੇਰੇ ਕੋਲ ਹੈ, ਇਹ ਮੇਰੀ ਕਮਾਈ ਦਾ ਬਣਿਆ ਹੈ। ਇਹ ਮਹਿਲ ਮੈਂ ਆਪਣੇ ਸੁਖ-ਆਰਾਮ ਲਈ ਉਸਾਰੇ ਹਨ। ਤੁਹਾਡੇ ਵਰਗੇ ਵਿਹਲਿਆਂ ਲਈ ਇੱਥੇ ਕੋਈ ਥਾਂ ਨਹੀਂ।" ਸੰਗਤਾਂ ਨੇ ਬੇਨਤੀ ਕੀਤੀ, "ਸ਼ਾਹੂਕਾਰ ਗੰਗੇ ਸ਼ਾਹ ਜੀ, ਅਸੀਂ ਬਾਹਰ ਭਿੱਜ ਜਾਈਏ, ਕੋਈ ਪਰਵਾਹ ਨਹੀਂ, ਪਰ ਆਹ ਕੀਮਤੀ ਸੁਗਾਤਾਂ ਜੋ ਗੁਰੂ ਘਰ ਦੀ ਅਮਾਨਤ ਹਨ, ਇਹਨਾਂ ਨੂੰ ਆਪਣੀ ਛੱਤ ਥੱਲੇ ਥਾਂ ਦੇ ਦਿਉ। ਅਸੀਂ ਧੰਨਵਾਦੀ ਹੋਵਾਂਗੇ।" ਪਰ ਹੰਕਾਰੀ ਸ਼ਾਹੂਕਾਰ ਨੇ ਇਹ ਕਹਿ ਦਿੱਤਾ ਕਿ ਜੇ ਤੁਹਾਡੇ ਗੁਰੂ ਵਿਚ ਸ਼ਕਤੀ ਹੈ ਤਾਂ ਮੀਂਹ ਹਟਾ ਦੇਵੇ। ਮੈਂ ਤੁਹਾਨੂੰ ਆਪਣੇ ਘਰ ਵਿਚ ਨਹੀਂ ਵੜਨ ਦੇਣਾ। ਆਖ਼ਰ ਜਦੋਂ ਸ਼ਾਹੂਕਾਰ ਨੇ ਹੰਕਾਰ ਭਰੀਆਂ ਗੱਲਾਂ ਨਾ ਛੱਡੀਆਂ ਤਾਂ ਗੁਰੂ ਦੀ ਸੰਗਤ ਨੇ ਵਾਹਿਗੁਰੂ ਦੇ ਚਰਨਾਂ ਵਿਚ ਇਕ ਅਰਦਾਸ ਕੀਤੀ :

## (ਕੋਰੜਾ ਛੰਦ)

(1)

ਸੰਗਤਾਂ ਨੇ ਕੀਤੀ ਇੰਜ ਅਰਦਾਸ ਜੀ।
ਸੇਵਕਾਂ ਦੀ ਪਾਤਸ਼ਾਹ ਪੁਗਾਉਣੀ ਆਸ ਜੀ।
ਦਿਉ ਝੂਠ ਸੱਚ ਨੂੰ ਨਿਤਾਰ ਪਾਤਸ਼ਾਹ।
ਤੋੜੋ ਹੰਕਾਰੀ ਦਾ ਹੰਕਾਰ ਪਾਤਸ਼ਾਹ।

(2)

ਲੱਥ ਜੇ ਗਰੂਰ ਵੱਡੇ ਸ਼ਾਹੂਕਾਰ ਦਾ।
ਕਰਦਾ ਜੋ ਮਾਣ ਵੱਡੇ ਕਾਰੋਬਾਰ ਦਾ।
ਲੋਭ ਦੇਵੇ ਬੰਦੇ ਦੀ ਮੱਤ ਮਾਰ ਪਾਤਸ਼ਾਹ।
ਤੋੜੋ ਹੰਕਾਰੀ..... .....

(3)

ਮੇਰੀ-ਮੇਰੀ ਕਰੇ ਜਿਹੜਾ ਹਿੱਕ ਠੋਕ ਜੀ।
ਉਸ ਦਾ ਹਸ਼ਰ ਵੇਖ ਲੈਣ ਲੋਕ ਜੀ।
ਹੁੰਦਾ ਫਿਰੇ ਜੱਗ 'ਤੇ ਖ਼ਵਾਰ ਪਾਤਸ਼ਾਹ।
ਤੋੜੋ ਹੰਕਾਰੀ..... .....

(4)

ਤੇਰੇ ਦਰ ਭਾਂਵਦੀ ਨਾ ਬੇਰੁਖ਼ੀ ਜੀ।
ਦੂਜਿਆਂ ਨੂੰ ਦੁੱਖ ਦੇਣ ਵਾਲਾ ਸੁਖੀ ਜੀ।
ਹੋ ਜਾਵੇ ਦਿਨਾਂ 'ਚ ਲਾਚਾਰ ਪਾਤਸ਼ਾਹ।
ਤੋੜੋ ਹੰਕਾਰੀ..... .....

(5)

ਜਿਹੜਾ ਪਰਮਾਤਮਾ ਨੂੰ ਟਿੱਚ ਜਾਣੇ ਜੀ।
ਆ ਜਾਣ ਤੌਰ ਸੇਠ ਦੇ ਟਿਕਾਣੇ ਜੀ।
ਰੱਬ ਜੀਹਨੇ ਛੱਡਿਆ ਵਿਸਾਰ ਪਾਤਸ਼ਾਹ।
ਤੋੜੋ ਹੰਕਾਰੀ..... .....



(6)

ਝੁਕਦੇ ਗ਼ਰੀਬ ਜਿਹੜੇ ਸ਼ਾਹੂਕਾਰ ਨੂੰ।
ਲੱਗ ਜਾਵੇ ਢਾਅ ਉਸ ਦੇ ਵਪਾਰ ਨੂੰ।
ਮਾਣ ਜੀਹਦਾ ਕਰੇ ਬੇ-ਸ਼ੁਮਾਰ ਪਾਤਸ਼ਾਹ।
ਤੋੜੋ ਹੰਕਾਰੀ..... .....

(7)

ਨਿੰਦਕ ਗੁਰੂ ਦਾ ਰਹਿ-ਜੇ ਹੱਥ ਮਲਦਾ।
ਸਿੱਕਾ ਜੀਹਦੇ ਨਾਮ ਦਾ ਲਾਹੌਰ ਚੱਲਦਾ।
ਫਿਰੇ ਵਿਚ ਮੰਗਦਾ ਬਜ਼ਾਰ ਪਾਤਸ਼ਾਹ।
ਤੋੜੋ ਹੰਕਾਰੀ..... .....

(8)

ਜਿਹੜੀ ਸੱਚੇ ਪਾਤਸ਼ਾਹ ਚੜ੍ਹੇ ਸਵੇਰ ਜੀ।
ਪੈ-ਜੇ ਸ਼ਾਹੂਕਾਰ ਦੇ ਘਰੇ ਹਨੇਰ ਜੀ।
ਹੋਣ ਫ਼ੇਲ੍ਹ ਸਾਰੇ ਕਾਰੋਬਾਰ ਪਾਤਸ਼ਾਹ।
ਤੋੜੋ ਹੰਕਾਰੀ ਦਾ ਹੰਕਾਰ ਪਾਤਸ਼ਾਹ।

ਸੰਗਤ ਦੀ ਅਰਦਾਸ ਪਰਵਾਨ ਚੜ੍ਹੀ। ਸ਼ਾਹੂਕਾਰ ਦਿਨਾਂ ਵਿਚ ਕੰਗਾਲ ਹੋ ਗਿਆ। ਕਾਰੋਬਾਰ ਫ਼ੇਲ੍ਹ ਹੋ ਗਏ, ਦਰ-ਦਰ ਦਾ ਮੰਗਤਾ ਬਣ ਗਿਆ। ਕਿਤੋਂ ਕੋਈ ਆਸ ਨਾ ਰਹਿ ਗਈ ਤਾਂ ਆਖ਼ਰ ਜਿਹੜੇ ਗੁਰੂ-ਦਰ ਦੀ ਨਿੰਦਿਆ ਕੀਤੀ ਸੀ, ਉਸੇ ਗੁਰੂ ਘਰੋਂ ਗੰਗੇ ਨੂੰ ਆਣ ਕੇ ਰੋਟੀ ਨਸੀਬ ਹੋਈ :

## (ਦਵੱਈਆ ਛੰਦ)

(1)

ਦਰ-ਦਰ ਧੱਕੇ ਖਾਂਦਾ ਗੰਗਾ ਗੋਇੰਦਵਾਲ ਹੈ ਆਇਆ।
ਮਾਣ ਟੁੱਟਦਿਆਂ ਦੇਰ ਨਾ ਲੱਗੀ ਕੁਦਰਤ ਰੰਗ ਵਿਖਾਇਆ।
ਮੰਗਿਆਂ ਭੀਖ ਪਈ ਨਾ ਉਸ ਨੂੰ ਜੋ ਸੀ ਕੱਲ ਦਾ ਰਾਣਾ।
ਆਖ਼ਰ ਗੁਰੂ ਦੁਆਰੇ ਮਿਲਿਆ ਗੰਗੇ ਤਾਈਂ ਟਿਕਾਣਾ।

(2)

ਗਲ ਦੇ ਕੱਪੜੇ ਲੀਰਾਂ-ਲੀਰਾਂ ਪੈਰੀਂ ਟੁੱਟੇ ਛਿੱਤਰ।
ਬਾਂਹ ਫੜੀ ਨਾ ਕਿਸੇ ਯਾਰ ਨੇ ਪਾਸਾ ਵੱਟ ਗਏ ਮਿੱਤਰ।

ਰਿਸ਼ਤੇਦਾਰ ਵਰਤਣੋਂ ਹਟ-ਗੇ ਕੋਲ ਕਿਸ ਦੇ ਜਾਣਾ।
ਆਖ਼ਰ..... .....

(3)

ਕਈ ਦਿਨਾਂ ਦਾ ਭੁੱਖਾ ਤਿਹਾਇਆ ਮਿਲਿਆ ਨਾ ਅੰਨ-ਪਾਣੀ।
ਵੇਖੋ ਹੋਈ ਨਸੀਬ ਹੈ ਰੋਟੀ ਲੰਗਰ ਵਿਚੋਂ ਖਾਣੀ।
ਹਉਮੈ ਡੋਬ ਦਿੰਦੀ ਹੈ ਬੇੜੀ ਬੰਦਿਆ ਬਣ ਸਿਆਣਾ।
ਆਖ਼ਰ..... .....

(4)

ਤੱਕ ਨਜ਼ਾਰੇ ਗੋਇੰਦਵਾਲ ਦੇ ਦੰਗ ਰਹਿ ਗਿਆ ਗੰਗਾ।
ਲੰਗਰ ਵਿਚੋਂ ਰਾਸ਼ਨ ਮਿਲਦਾ ਹੈ ਨਿੱਤ ਰੰਗ-ਬਰੰਗਾ।
ਸੇਵਾਦਾਰਾਂ ਵਾਲਾ ਗੰਗੇ ਪਹਿਨ ਲਿਆ ਹੈ ਬਾਣਾ।
ਆਖ਼ਰ..... .....

(5)

ਮੁੱਖੋਂ ਵਾਹਿਗੁਰੂ ਵਾਹਿਗੁਰੂ ਬੋਲੇ ਸੰਗਤ ਸੇਵਾ ਕਰਦੀ।
ਗੁਰਬਾਣੀ ਦੀ ਵਰਖਾ ਜਿਥੇ ਸ਼ਾਮ ਸਵੇਰੇ ਵਰ੍ਹਦੀ।
ਵਾਹਿਗੁਰੂ ਗੁਰਮੰਤਰ ਹੈ ਜੀ ਹਉਮੈ ਰੋਗ ਗਵਾਣਾ।
ਆਖ਼ਰ..... .....

(6)

ਗੰਗਾ ਸੇਵਾ ਦੇ ਵਿਚ ਰੁੱਝਿਆ ਭੁੱਲ ਗਏ ਦੁੱਖੜੇ ਸਾਰੇ।
ਸੇਵਾ ਕਰ ਰੱਜ ਰੋਟੀ ਖਾਂਦਾ ਭੁੱਲ ਗਏ ਦੁੱਖੜੇ ਸਾਰੇ।
ਸਿੱਖ ਸੰਗਤ ਦੇ ਜੂਠੇ ਬਰਤਨ ਮਾਂਜੇ ਬਣ ਨਿਮਾਣਾ।
ਆਖ਼ਰ..... .....

(7)

ਤੀਜੇ ਗੁਰੂ ਦੀ ਨਜ਼ਰ ਪੈ ਗਿਆ ਗੰਗਾ ਭਾਂਡੇ ਧੋਵੇ।
ਵਿਚੇ ਵਿਚ ਮਿਹਰਾਂ ਦਾ ਮਾਲਕ ਵੇਖ-ਵੇਖ ਖ਼ੁਸ਼ ਹੋਵੇ।
ਉਸ ਲਈ ਉੱਤਮ ਸੇਵਾ ਜਿੰਦ ਦਾ ਜਿਸ ਸੁਲਝਾਉਣਾ ਤਾਣਾ।
ਆਖ਼ਰ..... .....



(8)

ਸੱਦ ਲਿਆ ਗੰਗੇ ਨੂੰ ਕੋਲ ਇਕ ਦਿਨ ਸਤਿਗੁਰ ਪਿਆਰੇ।
ਤੇਰੀ ਸੇਵਾ ਹੈ ਸੰਪੂਰਨ ਕਹਿੰਦੇ ਸਤਿਗੁਰ ਪਿਆਰੇ।
ਉਹੀ ਮਿਲ ਜਾਊ ਸੇਵਾਦਾਰਾ ਜੋ ਵੀ ਤੇਰੀ ਚਾਹਨਾ।
ਆਖ਼ਰ..... .....

(9)

ਕਿਹਾ ਗੁਰਾਂ ਨੇ ਅੰਮ੍ਰਿਤ ਵੇਲੇ ਕੱਲ੍ਹ ਨੂੰ ਸਿੱਖਾ ਆਵੀਂ।
ਤੈਨੂੰ ਰੱਜਵੀਂ ਦੌਲਤ ਦੇਣੀ ਵੇਲੇ ਸਿਰ ਲੈ ਜਾਵੀਂ।
ਸਤਿਗੁਰ ਜਾਣੇ 'ਅਮਰਜੀਤ ਸਿੰਘਾਂ' ਕੀ ਵਰਤਾਉਣਾ ਭਾਣਾ।
ਆਖ਼ਰ ਗੁਰੂ ਦੁਆਰੇ ਮਿਲਿਆ ਗੰਗੇ ਤਾਈਂ ਟਿਕਾਣਾ।

ਗੰਗੇ ਨੂੰ ਗੁਰੂ ਜੀ ਨੇ ਕੋਲ ਬੁਲਾ ਕੇ ਇਕ ਖ਼ਾਲੀ ਵਹੀ ਦੇ ਕੇ ਦਿੱਲੀ ਨੂੰ ਤੋਰ ਦਿੱਤਾ। ਗੁਰੂ ਜੀ ਨੇ ਬਚਨ ਕੀਤਾ ਕਿ ਗੰਗੇ ਸ਼ਾਹ, ਤੂੰ ਪਹਿਲਾਂ ਵਾਂਗ ਅਮੀਰ ਬਣੇਂਗਾ, ਤੇਰਾ ਬਹੁਤ ਵੱਡਾ ਕਾਰੋਬਾਰ ਦਿੱਲੀ ਚੱਲ ਪਵੇਗਾ। ਗੁਰੂ ਜੀ ਦਾ ਬਚਨ ਪੂਰਾ ਹੋਇਆ ਤੇ ਗੰਗਾ ਦਿੱਲੀ ਵਿਚ ਬਹੁਤ ਅਮੀਰ ਵਪਾਰੀ ਬਣ ਗਿਆ। ਇਧਰ ਗੋਇੰਦਵਾਲ ਦੀ ਨਗਰੀ ਵਿਚ ਇਕ ਗ਼ਰੀਬ ਪੰਡਿਤ, ਜੋ ਦਿੱਲੀ ਦਾ ਰਹਿਣ ਵਾਲਾ ਸੀ, ਉਹ ਗੁਰੂ ਜੀ ਦੇ ਪਾਸ ਆ ਕੇ ਆਪਣੀ ਧੀ ਦੇ ਵਿਆਹ ਲਈ ਪੈਸਿਆਂ ਦੀ ਮੰਗ ਕਰਨ ਲੱਗਾ :

**(ਗੀਤ)**

ਦੁਖੀਆ ਪੰਡਿਤ ਇਕ ਸਾਹਮਣੇ ਗੁਰਾਂ ਦੇ ਆ ਕੇ ਕਹਿਣ ਲੱਗਾ ਗਲ ਪੱਲਾ ਪਾ।
ਮੈਂ ਹਾਂ ਗ਼ਰੀਬ ਦਾਤਾ ਪੈਸਿਆਂ ਦੀ ਲੋੜ ਮੈਨੂੰ ਕਰਨਾ ਮੈਂ ਧੀ ਦਾ ਵਿਆਹ।

(1)

ਨਿਓਟਿਆਂ ਦੀ ਓਟ ਤੇ ਨਿਪੱਤਿਆਂ ਦੀ ਪੱਤ ਤੂੰ ਹੈਂ ਨਿਮਾਣਿਆਂ ਦਾ ਮਾਣ।
ਆਸਰਾ ਨਿਆਸਰੇ ਦਾ ਧਿਰ ਤੂੰ ਨਿਧਿਰਿਆਂ ਦੀ ਤੂੰ ਹੈਂ ਨਿਤਾਣਿਆਂ ਦਾ ਤਾਣ।
ਜਿੰਦੜੀ ਨਿਮਾਣੀ ਗ਼ੋਤੇ ਖਾਂਦੀ ਮੰਝਧਾਰ ਵਿਚ ਡੁੱਬਦੇ ਦੇ ਬਣ ਜਾਉ ਮੱਲਾਹ।
ਮੈਂ ਹਾਂ ਗ਼ਰੀਬ..... .....

(2)

ਰੋਟੀ ਖੁਣੋਂ ਆਤਰ ਹਾਂ ਅੱਤ ਦੀ ਗ਼ਰੀਬੀ ਘਰੇ ਨਾਲੇ ਮੁਟਿਆਰ ਹੋਗੀ ਧੀ।
ਰਾਜਿਆਂ ਤੇ ਰਾਣਿਆਂ ਨੇ ਧੀਆਂ ਘਰ ਰੱਖੀਆਂ ਨਾ ਦੱਸੋ ਮੈਂ ਗ਼ਰੀਬ ਕਰਾਂ ਕੀ।
ਕਦੇ ਚਿੱਤ ਕਰੇ ਮੇਰਾ ਮੋਹਰਾ ਖਾ ਕੇ ਮਰ ਜਾਵਾਂ ਨਾਲੇ ਦੇਵਾਂ ਧੀ ਨੂੰ ਖੁਵਾ।
ਮੈਂ ਹਾਂ ਗ਼ਰੀਬ..... .....

(3)

ਸਿੱਖਾਂ ਕੋਲੋਂ ਸੁਣਿਆ ਮੈਂ ਏਸ ਸੱਚੇ ਦਰ ਉੱਤੋਂ ਮੁੜਦਾ ਨਾ ਕੋਈ ਵੀ ਸਵਾਲੀ।
ਸੋਭਾ ਸੁਣ ਪਾਤਸ਼ਾਹ ਮੈਂ ਆ ਗਿਆ ਹਾਂ ਆਸ ਤੱਕ ਦਰ ਤੇਰੇ ਦੂਨੀਆਂ ਦੇ ਵਾਲੀ।
ਸਾਰੇ ਨਾਤੇਦਾਰ ਪਾਸਾ ਮੇਰੇ ਕੋਲੋਂ ਵੱਟ ਗਏ ਨੇ ਸਮਾਂ ਹੈ ਕਸੂਤਾ ਗਿਆ ਆ।
ਮੈਂ ਹਾਂ ਗ਼ਰੀਬ..... .....

(4)

ਆਖਦੇ ਸਿਆਣੇ ਧੀ ਤਾਂ ਆਟੇ ਦੀ ਚਿੜੀ ਦੇ ਵਾਂਗੂੰ ਘਰ-ਬਾਰ ਡਰ ਜੀਹਨੂੰ ਰਵ੍ਹੇ।
ਅਜੇ ਤਕ ਵੇਖਿਆ ਨਾ ਦੁਨੀਆਂ 'ਤੇ ਬਾਪ ਕੋਈ ਸਦਾ ਧੀ ਨੂੰ ਘਰੇ ਰੱਖ ਲਵੇ।
ਇਹੋ ਹੈ ਫ਼ਿਕਰ ਵਰ ਲੱਭ ਕੇ ਸੁਨੱਖਾ ਕੋਈ ਭਾਰ ਨੂੰ ਸਿਰੋਂ ਮੈਂ ਦਿਆਂ ਲਾਹ।
ਮੈਂ ਹਾਂ ਗ਼ਰੀਬ..... .....

(5)

ਡਾਢਿਆ ਰੱਬਾ ਜੇ ਧੀ ਕਿਸੇ ਘਰ ਦੇਣੀ ਹੋਈ ਦੇਵੀਂ ਨਾ ਗ਼ਰੀਬੀ ਉਸ ਘਰੇ।
ਜਿਸ ਘਰੇ ਧੀ ਦੇਵੀਂ ਉਸ ਘਰੇ ਧਨ ਦੇਵੀਂ ਧੀ ਦਾ ਜੋ ਵਿਆਹ ਸੌਖਾ ਕਰੇ।
ਕਿਸੇ ਧੀ ਦਾ ਬਾਬਲ ਗ਼ਰੀਬ ਨਾ ਬਣਾਈਂ ਰੱਬਾ ਬੱਸ ਮੇਰੀ ਇਹੋ ਹੈ ਦੁਆ।
ਮੈਂ ਹਾਂ ਗ਼ਰੀਬ..... .....

(6)

ਫ਼ਿਕਰਾਂ ਨੇ ਜਿੰਦ ਖਾ ਲਈ ਆਸਰਾ ਨਾ ਲੱਭਾ ਕੋਈ ਆਣ ਬੈਠਾ ਤੁਸਾਂ ਦੇ ਦਵਾਰੇ।
ਪੈਸੇ ਨਾਲ ਚੱਲੇ ਸੰਸਾਰ ਦਾ ਕਾਰੋਬਾਰ ਸਾਰਾ ਪੈਸਾ ਕੰਮ ਵਿਗੜੇ ਸਵਾਰੇ।
ਜੀਹਦੇ ਕੋਲ ਹੈਨੀ ਪੈਸਾ ਆਖਦੇ ਕੰਗਾਲ ਉਹਨੂੰ ਪੈਸੇ ਵਾਲਾ ਵੱਜਦਾ ਹੈ ਸ਼ਾਹ।
ਮੈਂ ਹਾਂ ਗ਼ਰੀਬ..... .....

(7)

ਸੁਣਿਆ ਤੁਸਾਂ ਦੇ ਦਰ ਰਤਾ ਜਿੰਨੀ ਥੋੜ ਕੋਈ ਨਹੀਂ ਭਰੇ ਪਏ ਨੇ ਤੁਸਾਂ ਦੇ ਭੰਡਾਰ।
ਕਰ ਦਿਉ ਲੋੜ ਪੂਰੀ ਰਹਿਮਤਾਂ ਦੇ ਘਰ ਆ ਕੇ ਕਾਜ ਦਿਉ ਗ਼ਰੀਬ ਦਾ ਸਵਾਰ।
ਹੁੰਡੀ ਦੇ ਕੇ ਪਾਤਸ਼ਾਹ ਨੇ ਦਿੱਲੀ ਵੱਲ ਤੋਰ ਦਿੱਤਾ ਆਖਦਾ ਹੈ ਸੱਚ 'ਸਭਰਾ'।
ਮੈਂ ਹਾਂ ਗ਼ਰੀਬ ਦਾਤਾ ਪੈਸਿਆਂ ਦੀ ਲੋੜ ਮੈਨੂੰ ਕਰਨਾ ਮੈਂ ਧੀ ਦਾ ਵਿਆਹ।

ਗੰਗੇ ਸ਼ਾਹ ਨੇ ਗੁਰੂ ਜੀ ਦੇ ਨਾਂ ਹੁੰਡੀ ਦਿੱਲੀ ਤੋਂ ਭੇਜੀ ਸੀ ਅਤੇ ਅੱਜ ਉਹੋ ਹੁੰਡੀ ਵਾਲੀ ਪਰਚੀ ਦੇ ਕੇ ਗੁਰੂ ਜੀ ਨੇ ਇਸ ਪੰਡਤ ਨੂੰ ਦਿੱਲੀ ਵੱਲ ਤੋਰ ਦਿੱਤਾ ਤੇ ਕਹਿ ਦਿੱਤਾ, "ਪੰਡਤ ਜੀ, ਸਾਡਾ ਵਪਾਰ ਗੰਗੇ ਸ਼ਾਹ ਨਾਲ ਸਾਂਝਾ ਹੈ, ਉਹਦੀ ਹੁੰਡੀ ਅਸੀਂ ਤੋੜ ਦਿੰਦੇ ਹਾਂ ਅਤੇ ਸਾਡੀ ਹੁੰਡੀ ਉਹ ਤੋੜੇਗਾ। ਇਹ ਪਰਚੀ ਲੈ ਜਾਉ, ਦਿੱਲੀ ਜਾ



ਕੇ ਗੰਗੇ ਸ਼ਾਹ ਤੋਂ ਪੈਸੇ ਲੈ ਲੈਣਾ।" ਗੁਰੂ ਜੀ ਦਾ ਹੁਕਮ ਪਾ ਕੇ ਗ਼ਰੀਬ ਪੰਡਤ ਦਿੱਲੀ ਗੰਗੇ ਸ਼ਾਹ ਕੋਲ ਅੱਪੜ ਗਿਆ। ਗੁਰੂ ਜੀ ਵਾਲੀ ਹੁੰਡੀ ਗੰਗੇ ਅੱਗੇ ਰੱਖ ਦਿੱਤੀ। ਇਸ ਹੰਕਾਰੀ ਨੇ ਗ਼ਰੀਬ ਪੰਡਤ ਨੂੰ ਧੱਕੇ ਮਾਰ ਕੇ ਦਿੱਲੀ ਤੋਂ ਕੱਢ ਦਿੱਤਾ ਤੇ ਗੁਰੂ ਜੀ ਦੇ ਖ਼ਿਲਾਫ਼ ਦੁਬਾਰਾ ਮੰਦੇ ਬੋਲ ਬੋਲੇ। ਪੰਡਤ ਨੇ ਵਾਪਸ ਗੋਇੰਦਵਾਲ ਆ ਕੇ ਰੋ-ਰੋ ਕੇ ਗੁਰੂ ਜੀ ਨੂੰ ਸਾਰੀ ਵਾਰਤਾ ਦੱਸੀ ਅਤੇ ਕਹਿ ਦਿੱਤਾ, "ਗੁਰੂ ਜੀ, ਐਸੇ ਹੰਕਾਰੀਆਂ ਨਾਲ ਤੁਹਾਡਾ ਵਪਾਰ ਸੋਭਾ ਨਹੀਂ ਦਿੰਦਾ।" ਗੁਰੂ ਜੀ ਨੇ ਬਚਨ ਕੀਤਾ ਕਿ ਗੰਗਾ ਹੰਕਾਰੀ ਹੋ ਗਿਆ ਹੈ ਤੇ ਗੁਰੂ ਨਾਨਕ ਸਾਹਿਬ ਦੇ ਦਰ ਤੋਂ ਫਿਟਕਾਰਿਆ ਗਿਆ ਹੈ। ਗੁਰੂ ਅਮਰਦਾਸ ਜੀ ਨੇ ਪੰਡਤ ਨੂੰ ਪੈਸੇ ਦੇ ਕੇ ਤੋਰ ਦਿੱਤਾ ਅਤੇ ਦੂਜੇ ਪਾਸੇ ਗੁਰੂ ਘਰੋਂ ਸਰਾਪਿਆ ਗੰਗਾ ਦੁਬਾਰਾ ਬਰਬਾਦ ਹੋ ਕੇ ਦਰ-ਦਰ ਦੇ ਧੱਕੇ ਖਾਣ ਲੱਗਾ:

**(ਦਵੱਈਆ ਛੰਦ)**

(1)

ਜੋ ਕੁਝ ਵੀ ਬੱਸ ਮੈਂ ਹੀ ਮੈਂ ਹੀ ਬੰਦਾ ਹਰ ਪਲ ਕਹਿੰਦਾ।
ਬੰਦੇ ਤਾਈਂ ਸੁਖਾਂ ਵੇਲੇ ਰੱਬ ਯਾਦ ਨਹੀਂ ਰਹਿੰਦਾ।
ਸੇਜ ਮਖ਼ਮਲੀ ਉੱਤੋਂ ਜਿਹੜਾ ਪੈਰ ਨਾ ਭੁੰਜੇ ਲਾਹਵੇ।
ਔਹ ਵੇਖੋ ਮਹਿਲਾਂ ਦਾ ਮਾਲਕ ਦਰ-ਦਰ ਧੱਕੇ ਖਾਵੇ।

(2)

ਸ਼ਾਹੂਕਾਰ ਕੰਗਾਲ ਹੋ ਗਿਆ ਪਾਟੇ ਗਲ ਦੇ ਲੀੜੇ।
ਜਿਸ ਬੰਦੇ ਗਲ ਸ਼ਾਹੀ ਪੁਸ਼ਾਕਾਂ ਨੂੰ ਸੋਨੇ ਦੇ ਬੀੜੇ।
ਸਿਲਕੀ ਗੌਨ ਰੇਸ਼ਮੀ ਕੁੜਤੀ ਇਕ ਲਾਹਵੇ ਇਕ ਪਾਵੇ।
ਔਹ ਵੇਖੋ..... .....

(3)

ਸੇਅ ਕਸ਼ਮੀਰੀ ਦਾਖ ਬਿਜੌਰੀ ਨਾਲ ਆਗਰੀ ਪੇਠਾ।
ਮਹਿਫ਼ਲ ਜੰਮਦੀ ਜਦ ਮਿੱਤਰਾਂ ਨਾਲ ਹੁੰਦੀ ਸੇਠਾ-ਸੇਠਾ।
ਲੋਕੀਂ ਖੜ੍ਹ-ਖੜ੍ਹ ਸੀਸ ਝੁਕਾਉਂਦੇ ਜਿਧਰ ਪਾਲਕੀ ਜਾਵੇ।
ਔਹ ਵੇਖੋ..... .....

(4)

ਸੁੱਖ ਵੇਲੇ ਨਾ ਚੇਤੇ ਰੱਖਿਆ ਰੱਬ ਨੂੰ ਦਿਲੋਂ ਭੁਲਾਇਆ।
ਦੁੱਖ ਜਿੰਦੜੀ 'ਤੇ ਆਣ ਪਏ ਜਾਂ ਰੱਬ ਦਾ ਚੇਤਾ ਆਇਆ।

ਬਿਨ ਅੱਖਾਂ ਤੋਂ ਨਾਲ ਕੰਧਾਂ ਦੇ ਗੰਗੂ ਪਿਆ ਟਕਰਾਵੇ।
ਔਹ ਵੇਖੋ..... .....

(5)

ਜਿਸ ਦੌਲਤ ਦੀ ਹਉਮੈ ਦੇ ਵਿਚ ਹੋਇਆ ਸੀ ਹੰਕਾਰੀ।
ਕੱਖ ਰਿਹਾ ਨਾ ਪੱਲੇ ਕਿਸਮਤ ਜਦ ਗੰਗੇ ਦੀ ਹਾਰੀ।
ਡਾਢਾ ਸ਼ਾਹ ਬਣਾਵੇ ਕੰਗਲੇ ਸ਼ਾਹਾਂ ਭੀਖ ਮੰਗਾਵੇ।
ਔਹ ਵੇਖੋ..... .....

(6)

ਇਕ ਸੱਦੇ 'ਤੇ ਪੰਜ-ਪੰਜ ਨੌਕਰ ਘੁੰਮਦੇ ਚਾਰ ਚੁਫੇਰੇ।
ਨਾਲ ਨਵਾਬਾਂ ਬਹਿਣੀ ਉਠਣੀ ਕੰਮ ਕੋਈ ਨਾ ਵੇਹਰੇ।
ਉਸੇ ਗੰਗੇ ਕੋਲੋਂ ਹਰ ਕੋਈ ਕੰਨੀਂ ਪਿਆ ਕਤਰਾਵੇ।
ਔਹ ਵੇਖੋ..... .....

(7)

ਜੇ ਸੁਖ ਬੰਦਿਆ ਜਿੰਦ ਨੂੰ ਹੋਵੇ ਸ਼ੁਕਰ ਹਰੀ ਦਾ ਕਰੀਏ।
ਪੈ ਜਾਵੇ ਦੁੱਖ ਸਹਿਣਾ ਜੇਕਰ ਹੱਸ ਭਾਣੇ ਵਿਚ ਜਰੀਏ।
ਹੈਂਕੜ ਤੋੜ ਕਦੇ ਨਹੀਂ ਨਿੱਭਦੀ ਨੀਵਾਂ ਮਾਣ ਕਮਾਵੇ।
ਔਹ ਵੇਖੋ..... .....

(8)

ਹਰ ਪਲ ਰੱਬ ਨੂੰ ਚੇਤੇ ਰੱਖੀਏ ਹੁਕਮ ਉਹਦੇ ਵਿਚ ਰਹੀਏ।
ਜੇਕਰ ਜੀਵਨ ਸਫਲ ਬਣਾਉਣਾ ਸਤਿਸੰਗਤ ਵਿਚ ਬਹੀਏ।
'ਅਮਰਜੀਤ ਸਿੰਹਾਂ' ਪਾਪ ਡੋਬਦਾ ਨੇਕੀ ਪਾਰ ਲੰਘਾਵੇ।
ਔਹ ਵੇਖੋ ਮਹਿਲਾਂ ਦਾ ਮਾਲਕ ਦਰ-ਦਰ ਧੱਕੇ ਖਾਵੇ।

ਦਿੱਲੀ ਵਿਚ ਗੰਗੇ ਦਾ ਕਾਰੋਬਾਰ ਬਰਬਾਦ ਹੋ ਗਿਆ। ਜਦੋਂ ਹੋਸ਼ ਟਿਕਾਣੇ ਆਏ ਤਾਂ ਫਿਰ ਗੋਇੰਦਵਾਲ ਦੀ ਧਰਤੀ 'ਤੇ ਆ ਕੇ ਸੇਵਾ ਵਿਚ ਜੁੱਟ ਪਿਆ ਤੇ ਸ੍ਰੀ ਗੁਰੂ ਅਮਰਦਾਸ ਜੀ ਦੀ ਕ੍ਰਿਪਾ ਦਾ ਪਾਤਰ ਬਣ ਗਿਆ

●



## ਵਾਹਿਗੁਰੂ ਵਾਹਿਗੁਰੂ ਬੋਲ

(1)

ਸਿਰਜਣਹਾਰ ਭੁਲਾਇਆ ਬੰਦਿਆ ਇਸ ਦੁਨੀਆਂ ਵਿਚ ਆ ਕੇ।
ਮੇਰਾ ਕੋਈ ਨਹੀਂ ਜੱਗ 'ਤੇ ਸਾਨੀ ਬੰਦਾ ਕਹੇ ਸੁਣਾ ਕੇ।
ਵੱਜਦਾ ਸਿਰ ਉੱਤੇ ਨਾ ਸੁਣੇ ਮੌਤ ਦਾ ਢੋਲ।
ਮੁੜ ਕੇ ਨਹੀਂ ਲੱਭਣਾ ਇਹ ਜਨਮ ਅਨਮੋਲ।
ਸੰਗਤੇ ਗੁਰਾਂ ਦੀਏ ਵਾਹਿਗੁਰੂ ਵਾਹਿਗੁਰੂ ਬੋਲ।

(2)

ਕਬਰਾਂ ਵਿਚੋਂ ਕੱਢ-ਕੱਢ ਮਾਇਆ ਕਾਰੂੰ ਨੇ ਗੰਜ ਜੋੜੇ।
ਪਰ ਪੈਸੇ ਨੇ ਮਰਦੇ ਕਾਰੂੰ ਦੇ ਸਵਾਸ ਨਾ ਮੋੜੇ।
ਬੇਸ਼ੱਕ ਮਾਇਆ ਦੇ ਉਸ 'ਕੱਠੇ ਕਰ ਲਏ ਸਨ ਬੋਹਲ।
ਸੰਗਤੇ ਗੁਰਾਂ ਦੀਏ..... .....

(3)

ਆਉਣ ਜਾਣ ਇਸ ਜੱਗ 'ਤੇ ਬਣਿਆ ਸਭ ਨੇ ਹੈ ਤੁਰ ਜਾਣਾ।
ਕਿਉਂ ਕਿਸੇ ਦਾ ਦਿਲ ਦੁਖਾਵੇਂ ਬੰਦਿਆ ਬਣ ਸਿਆਣਾ।
ਛੱਡ ਦੇ ਬੇਈਮਾਨੀ ਪੂਰਾ-ਪੂਰਾ ਤੋਲ।
ਸੰਗਤੇ ਗੁਰਾਂ ਦੀਏ..... .....

(4)

ਜਿਨ੍ਹਾਂ ਦੇ ਲਈ ਠੱਗੀਆਂ ਮਾਰੇਂ ਉਹਨਾਂ ਲਾਂਬੂ ਲਾਉਣਾ।
ਜਦ ਦੁਨੀਆਂ ਤੋਂ ਜਾਣਾ ਬੰਦਿਆ ਕਿਸੇ ਨਹੀਂ ਅਟਕਾਉਣਾ।
ਪਲ ਵੀ ਰੱਖਣਾ ਨਹੀਂ ਧੀਆਂ ਪੁੱਤਰਾਂ ਕੋਲ।
ਸੰਗਤੇ ਗੁਰਾਂ ਦੀਏ..... .....

(5)

ਦੁਨੀਆਂ ਨੂੰ ਮੁੱਲ ਲੈ ਲੈਂਦੇ ਨੇ ਜਿਹੜੇ ਮਿੱਠਾ ਬੋਲਣ।
ਦਰਦ ਵੰਡਾਵਣ ਜੇ ਕੋਈ ਦੁਖੀਆ ਲੱਗ ਜਾਏ ਦੁਖੜੇ ਫੋਲਣ।

ਮਾਨ ਕਮਾ ਜਾਂਦੇ ਨਹੀਂ ਜਿਨ੍ਹਾਂ ਦਿਲ ਪੋਲ।
ਸੰਗਤੇ ਗੁਰਾਂ ਦੀਏ..... .....

(6)

ਭੋਲੇ ਬੰਦਿਆ ਉਹੋ ਹੋਣਾ ਜੋ ਮਾਲਕ ਨੂੰ ਭਾਉਣਾ।
ਕੀ ਭਰੋਸਾ ਹੈ ਇਸ ਦਮ ਦਾ ਆਉਣਾ ਜਾਂ ਨਹੀਂ ਆਉਣਾ।
ਡੋਰ ਸਵਾਸਾਂ ਦੀ ਹੁੰਦੀ ਏ ਬਾਹਲੀ ਸੋਹਲ।
ਸੰਗਤੇ ਗੁਰਾਂ ਦੀਏ..... .....

(7)

ਦੁਨੀਆਂ ਤੋਂ ਜਰਨੈਲ ਤੁਰ ਗਿਆ ਨੇਕੀ ਪਿੱਛੇ ਛੱਡ ਕੇ।
'ਅਮਰਜੀਤ' ਉਹੋ ਜਿਹਾ ਬਣ ਜਾ ਦਿਲ 'ਚੋਂ ਦੂਈ ਕੱਢ ਕੇ।
ਸਤਿਗੁਰ ਦੇਵੇਗਾ ਦਰ ਰਹਿਮਤ ਦਾ ਖੋਲ੍ਹ।
ਸੰਗਤੇ ਗੁਰਾਂ ਦੀਏ..... .....

(8)

ਇਕ ਦਿਨ ਇਥੋਂ ਤੁਰ ਜਾਣਾ ਹੈ ਜੋ ਵੀ ਜੱਗ 'ਤੇ ਆਇਆ।
ਦੁਨੀਆਂ ਯਾਦ ਦਿਲਾਂ ਵਿਚ ਕਰਦੀ ਜਿਸ ਚੰਗਾ ਕਰਮ ਕਮਾਇਆ।
ਮੇਜਰ ਭਗਵਨ ਜੋ ਹਰ ਇਕ ਨੂੰ ਮਿੱਠੜਾ ਬੋਲ।
ਸੰਗਤੇ ਗੁਰਾਂ ਦੀਏ ਵਾਹਿਗੁਰੂ ਵਾਹਿਗੁਰੂ ਬੋਲ।

•



**ਸਵ. ਗਿ. ਲਖਵੰਤ ਸਿੰਘ ਜੀ ਸਭਰਾ ਨੂੰ ਸਮਰਪਿਤ ਮੇਰੀ ਇਹ ਰਚਨਾ**

# ਵਾਹਿਗੁਰੂ ਦਾ ਜੱਸ ਗਾ ਕੇ ਜਨਮ ਸਵਾਰ ਲੈ

**'ਗੁਰਸਿੱਖਾ, ਗੁਰਸਿੱਖਾ ਸੰਗਤਾਂ ਦਾ ਪਿਆਰ ਲੈ, ਵਾਹਿਗੁਰੂ ਦਾ ਜੱਸ ਗਾ ਕੇ ਜਨਮ ਸਵਾਰ ਲੈ'**। ਇਹ ਕਵਿਤਾ ਉੱਘੇ ਕਥਾਵਾਚਕ ਗਿ. ਲਖਵੰਤ ਸਿੰਘ ਜੀ ਨੂੰ ਸਮਰਪਿਤ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਪਿਤਾ ਜੀ ਗਿ. ਜਰਨੈਲ ਸਿੰਘ ਸਭਰਾ ਸੜਕ ਹਾਦਸੇ ਦੌਰਾਨ ਵਿਛੋੜਾ ਦੇ ਗਏ ਸਨ ਅਤੇ ਉਹਨਾਂ ਦੀ ਅੰਤਮ ਅਰਦਾਸ ਗਿ. ਲਖਵੰਤ ਸਿੰਘ ਜੀ ਨੇ ਕੀਤੀ ਸੀ ਅਤੇ ਪਿਤਾ ਜੀ ਦੇ ਚਲਾਣੇ ਤੋਂ 57 ਦਿਨ ਬਾਅਦ ਗਿ. ਲਖਵੰਤ ਸਿੰਘ ਜੀ ਹਾਰਟ ਅਟੈਕ ਹੋ ਜਾਣ ਦੇ ਕਾਰਨ ਸਦੀਵੀ ਵਿਛੋੜਾ ਦੇ ਗਏ ਸਨ। ਇਹ ਦੋਵੇਂ ਸ਼ਖ਼ਸੀਅਤਾਂ ਨਗਰ ਸਭਰਾ ਦੀ ਸ਼ਾਨ ਸਨ, ਪਰ ਸਮੇਂ ਅੱਗੇ ਕਿਸੇ ਦਾ ਜ਼ੋਰ ਨਹੀਂ ਹੈ।

**(ਗੀਤ)**

(1)

ਹਉਮੈ ਦਾ ਨਾਸ ਹਿਰਦਿਉਂ ਜਿਨ੍ਹਾਂ ਨੇ ਕੀਤਾ ਭੋਲਿਆ।
ਜੋ ਪੂਜਦਾ ਅਕਾਲ ਨੂੰ ਨਾ ਮੁਸ਼ਕਲਾਂ 'ਚ ਡੋਲਿਆ।
ਕਾਮ ਤੇ ਕਰੋਧ, ਲੋਭ, ਮੋਹ ਨੂੰ ਤੂੰ ਮਾਰ ਲੈ।
ਵਾਹਿਗੁਰੂ ਦਾ ਜੱਸ ਗਾ ਕੇ ਜਨਮ ਸਵਾਰ ਲੈ।
ਗੁਰਸਿੱਖਾ ਗੁਰਸਿੱਖਾ ਸੰਗਤਾਂ ਦਾ ਪਿਆਰ ਲੈ।

(2)

ਪਾਣੀ ਦਾ ਜਿਵੇਂ ਬੁਲਬੁਲਾ ਬੰਦਿਆ ਏ ਏਵੇਂ ਜ਼ਿੰਦਗੀ।
ਕਈ ਜਾਣ ਸੋਭਾ ਖੱਟ ਕੇ ਕਈ ਖੱਟ ਗਏ ਸ਼ਰਮਿੰਦਗੀ।
ਸਵਾਸ ਸਫਲੇ ਕਰਨ ਲਈ ਕਰ ਧਰਮ ਦੀ ਕਾਰ ਲੈ।
ਗੁਰਸਿੱਖਾ ਗੁਰਸਿੱਖਾ..... .....

(3)

ਸ਼ਕਲਾਂ ਨੂੰ ਕੌਣ ਪੁੱਛਦਾ ਅਕਲਾਂ ਦੀ ਹੁੰਦੀ ਬਾਤ ਹੈ।
ਬੰਦੇ ਦੇ ਮਾੜੇ ਕੰਮ ਹੀ ਵਿਗਾੜਦੇ ਬਰਾਤ ਹੈ।
ਨਫ਼ਰਤ ਤਿਆਗ ਬੰਦਿਆ ਦੁਨੀਆਂ ਦਾ ਖੱਟ ਪਿਆਰ ਲੈ।
ਗੁਰਸਿੱਖਾ ਗੁਰਸਿੱਖਾ..... .....

(4)

ਮੇਰੀ ਜ਼ਮੀਨ ਘਰ ਹੈ ਮੇਰੇ ਹੀ ਮਹਿਲ ਮਾੜੀਆਂ।
ਮੈਂ ਹੀ ਬੱਸ ਮੈਂ ਹੀ ਬੰਦਾ ਕਹੇ ਮਾਰ ਤਾੜੀਆਂ।
ਮੌਤ ਵਾਲੀ ਸਿਰ 'ਤੇ ਤੱਕ ਲਟਕਦੀ ਤਲਵਾਰ ਲੈ।
ਗੁਰਸਿੱਖਾ ਗੁਰਸਿੱਖਾ..... .....

(5)

ਮਹਿਕ ਦੇਂਦੇ ਫੁੱਲ ਨੂੰ ਹਰ ਕੋਈ ਹੀ ਕਰਦਾ ਪਿਆਰ ਹੈ।
ਕੋਈ ਨਹੀਂ ਚਾਹੁੰਦਾ ਉਸ ਨੂੰ ਜੋ ਚੀਜ਼ ਬਦਬੂਦਾਰ ਹੈ।
ਬਚਿਆ ਨਹੀਂ ਜਾਂਦਾ ਮੌਤ ਤੋਂ ਕਰ ਯਤਨ ਹਜ਼ਾਰ ਲੈ।
ਗੁਰਸਿੱਖਾ ਗੁਰਸਿੱਖਾ..... .....

(6)

ਗੁਣਵੰਤ ਸੀ ਲਖਵੰਤ ਸਿੰਘ ਭੁੱਲ ਕੇਰ ਗਿਆ ਜ਼ਬਾਨ 'ਚੋਂ।
ਜੋ ਮਗਰ ਜਰਨੈਲ ਦੇ ਤੁਰ ਗਿਆ ਹੈ ਏਸ ਜਹਾਨ 'ਚੋਂ।
ਉਹਨਾਂ ਦੇ ਵਾਂਗੂੰ 'ਅਮਰ' ਤੂੰ ਨੇਕੀਆਂ ਖਿਲਾਰ ਲੈ।
ਗੁਰਸਿੱਖਾ ਗੁਰਸਿੱਖਾ ਸੰਗਤਾਂ ਦਾ ਪਿਆਰ ਲੈ।

•



# ਪ੍ਰਸੰਗ—ਮੱਸੇ ਰੰਘੜ ਦੀ ਮੌਤ

ਨਾਦਰ ਸ਼ਾਹ ਹਿੰਦੁਸਤਾਨ 'ਤੇ ਚੜ੍ਹ ਕੇ ਆਇਆ। ਦਿੱਲੀ ਵਿਚ ਲੁੱਟ-ਮਾਰ ਕੀਤੀ। ਦਿੱਲੀ ਦੀ ਪੱਤ ਨੌਜਵਾਨ ਮੁੰਡੇ-ਕੁੜੀਆਂ ਨੂੰ ਬੰਦੀ ਬਣਾ ਕੇ ਲੁੱਟੀ ਹੋਈ ਦੌਲਤ ਲੈ ਕੇ ਵਾਪਸ ਮੁੜਨ ਲੱਗਾ। ਆਪ ਤਾਂ ਨਾਦਰ ਗਰਮੀ ਦੀ ਰੁੱਤ ਹੋਣ ਕਰਕੇ ਪਹਾੜਾਂ ਦੇ ਥੱਲੇ-ਥੱਲੇ ਸਿਆਲਕੋਟ ਵੱਲ ਚਲਾ ਗਿਆ ਤੇ ਉਸ ਦੀ ਫ਼ੌਜ ਗੋਇੰਦਵਾਲ ਦੇ ਪੱਤਣ ਤੋਂ ਲੰਘੀ ਅਤੇ ਝੱਲਾਂ ਵਿਚ ਲੁਕੇ ਹੋਏ ਸਿੱਖਾਂ ਨੇ ਨਾਦਰ ਦੀ ਫ਼ੌਜ ਨੂੰ ਹਮਲਾ ਕਰ ਕੇ ਲੁੱਟ ਲਿਆ। ਨਾਦਰ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਸ ਨੇ ਜ਼ਕਰੀਆ ਖ਼ਾਨ ਨੂੰ ਪੁੱਛਿਆ ਕਿ ਮੇਰੀ ਫ਼ੌਜ ਨੂੰ ਲੁੱਟਣ ਵਾਲੇ ਕੌਣ ਹਨ ? ਤਾਂ ਜ਼ਕਰੀਆ ਖ਼ਾਨ ਨੇ ਸਿੱਖਾਂ ਦੀ ਫ਼ਿਤਰਤ ਨਾਦਰ ਸ਼ਾਹ ਨੂੰ ਇਉਂ ਦੱਸੀ :

### (ਗੀਤ ਗੱਡੀ)

(1)

ਨਾਦਰ ਸ਼ਾਹ ਨੂੰ ਜ਼ਕਰੀਆ ਦੱਸਦਾ ਇਹ ਟੋਲਾ ਹੈ ਫ਼ਕੀਰਾਂ ਦਾ,
ਕਰ ਸਖ਼ਤੀ ਹਕੂਮਤ ਸਾਡੀ ਘਰਾਂ 'ਚੋਂ ਕੱਢੇ ਹੋਏ ਨੇ,
ਘੇਰ ਘੇਰ ਅਸੀਂ ਮਾਰਦੇ ਬਥੇਰੇ ਜਦੋਂ ਵੀ ਸਾਡਾ ਜ਼ੋਰ ਪੈਂਦਾ ਹੈ।
ਇਹ ਹੈ ਖ਼ਾਲਸਾ ਗੁਰੂ ਦਸਮੇਸ਼ ਦਾ ਜੋ ਜੰਗਲਾਂ ਦੇ ਵਿਚ ਰਹਿੰਦਾ ਹੈ।

(2)

ਛੇ ਮਹੀਨਿਆਂ ਦੇ ਅਰਸੇ ਮਗਰੋਂ ਅੰਮ੍ਰਿਤਸਰ ਆਉਂਦੇ ਨੇ,
ਸੱਚਖੰਡ ਇਸ਼ਨਾਨ ਆ ਕੇ ਕਰਦੇ ਜੋ ਤੀਰਥ ਮਹਾਨ ਇਹਨਾਂ ਦਾ,
ਉਹੋ ਮੌਤ ਨੂੰ ਮਖ਼ੌਲਾਂ ਕਰਦਾ ਜੋ ਅੰਮ੍ਰਿਤ ਛੱਕ ਲੈਂਦਾ ਹੈ।
ਇਹ ਹੈ ..... .....

(3)

ਘੋੜੇ ਇਹਨਾਂ ਦੇ ਪਤਾ ਨਹੀਂ ਬਣੇ ਕਾਹਦੇ ਜੋ ਸੈਂਕੜੇ ਹੀ ਮੀਲ ਦੌੜਦੇ,
ਨਾ ਅੱਕਦੇ ਰਤਾ ਨਾ ਥੱਕਦੇ ਭੁੱਖੇ ਤ੍ਰਿਹਾਏ ਰਹਿਣ ਜੋ,
ਦਾਣਾ ਫੱਕਾ ਨਾ ਕਦੇ ਵੀ ਰੱਜਵਾਂ ਘੋੜਿਆਂ ਦੇ ਤਾਈਂ ਪੈਂਦਾ ਹੈ।
ਇਹ ਹੈ ..... .....

(4)

ਆਪ ਖਾਂਦੇ ਨੇ ਪੱਤਰ ਸੁਤ ਸੁਤ ਕੇ ਜਾਂ ਇਕ ਮੁੱਠ ਛੋਲਿਆਂ ਦੀ,
ਭੁੱਖੇ ਰਹਿ ਕੇ ਮਾਰਦੇ ਨਾਅਰੇ ਖ਼ਾਲਸਾ ਹੀ ਰਾਜ ਕਰੇਗਾ,
ਜਿਹੜਾ ਆਕੜੇ ਉਹਨੂੰ ਨਹੀਂ ਛੱਡਣਾ ਹਰ ਕੋਈ ਸਿੱਖ ਕਹਿੰਦਾ ਹੈ।
ਇਹ ਹੈ ..... .....

(5)

ਝੋਲੀ ਕੱਛ ਤੇ ਕਮਰਕੱਸਾ ਲੱਕ ਨੂੰ ਬਾਕੀ ਤਨ ਬਿਨ ਕੱਪੜੇ,
ਨਾ ਗਰਮੀ ਤੇ ਨਾ ਹੀ ਸਰਦੀ ਨੰਗੇ ਹੀ ਫਿਰਨ ਪੈਰਾਂ ਤੋਂ,
ਇਹ ਚੜ੍ਹਿਆ ਘੋੜਿਆਂ ਉੱਤੇ ਦਿਨ ਰਾਤ ਕੱਟ ਲੈਂਦਾ ਹੈ।
ਇਹ ਹੈ ..... .....

(6)

ਰੱਜ ਮਿਲੇ ਨਾ ਇਹਨਾਂ ਨੂੰ ਰੋਟੀ ਪਤਾ ਨਹੀਂ ਕਿਵੇਂ ਤੁਰੇ ਫਿਰਦੇ,
ਤਾਂ ਵੀ ਮਾਰਦੇ ਸ਼ੇਰ ਵਾਂਗੂੰ ਬੜ੍ਹਕਾਂ ਪਰਬਤ ਕੰਬ ਜਾਂਦੇ,
ਲੁੱਟ ਲੈਂਦੇ ਇਹ ਖ਼ਜ਼ਾਨਾ ਸਰਕਾਰੀ ਜਿਥੇ ਵੀ ਨਜ਼ਰ ਪੈਂਦਾ ਹੈ।
ਇਹ ਹੈ ..... .....

(7)

ਪੰਜ ਹੋਣ ਮੱਥਾ ਪੰਜ ਸੌ ਨਾਲ ਲਾਉਂਦੇ ਇਹ ਫ਼ਿਤਰਤ ਇਹਨਾਂ ਦੀ,
ਨਾਲ ਮੁਗ਼ਲ ਹਕੂਮਤ ਲੜਨਾ ਇਹ ਹੈ ਧਰਮ ਜਾਣਦੇ,
ਖਿੜੇ ਮੱਥੇ ਇਹ ਮਖੌਲ ਕਰੇ ਮੌਤ ਨੂੰ ਹੱਸ ਕੇ ਜ਼ੁਲਮ ਸਹਿੰਦਾ ਹੈ।
ਇਹ ਹੈ ..... .....

(8)

ਇਕ ਮੰਨਦਾ ਹੈ ਪੁਰਖ ਅਕਾਲ ਨੂੰ ਦਿਨ ਰਾਤ ਬਾਣੀ ਪੜ੍ਹਦਾ,
ਫਿਰ ਮੰਗਦਾ ਭਲਾ ਸਰਬੱਤ ਦਾ ਜਦੋਂ ਅਰਦਾਸ ਕਰਦਾ,
ਵਾਧਾ ਕਰਦੇ ਨਾ ਵਾਧਾ ਜਰਦੇ 'ਅਮਰਜੀਤ' ਸੱਚ ਕਹਿੰਦਾ ਹੈ।
ਇਹ ਹੈ ਖ਼ਾਲਸਾ ਗੁਰੂ ਦਸਮੇਸ਼ ਦਾ ਜੋ ਜੰਗਲਾਂ ਦੇ ਵਿਚ ਰਹਿੰਦਾ ਹੈ।

ਨਾਦਰ ਸ਼ਾਹ ਜ਼ਕਰੀਆ ਖ਼ਾਨ ਨੂੰ ਹਦਾਇਤ ਕਰਦਿਆਂ ਕਹਿੰਦਾ ਹੈ, "ਜ਼ਕਰੀਆ ਖ਼ਾਨ, ਖ਼ਬਰਦਾਰ ਹੋ ਜਾਓ। ਐਸੀ ਕੌਮ ਲਾਹੌਰ ਦੇ ਤਖ਼ਤ 'ਤੇ ਕਬਜ਼ਾ ਕਰ ਸਕਦੀ ਹੈ। ਇਹਨਾਂ ਨੂੰ ਕੁਚਲ ਦੇ।" ਨਾਦਰ ਦਾ ਹੁਕਮ ਪਾ ਕੇ ਜ਼ਕਰੀਆ ਖ਼ਾਨ ਲਾਹੌਰ ਵਿਚ



ਇਕੱਠ ਬੁਲਾ ਕੇ ਮੁਗ਼ਲ ਰਾਜ ਦੇ ਵਫ਼ਾਦਾਰ ਚੌਧਰੀਆਂ ਤੇ ਨੰਬਰਦਾਰਾਂ ਨੂੰ ਸੱਦ ਕੇ ਇਸ ਤਰ੍ਹਾਂ ਕਹਿਣ ਲੱਗਾ :

**(ਸਾਕਾ)**

ਖ਼ਾਨ ਜ਼ਕਰੀਆ ਖ਼ਾਨ ਨੇ ਦਰਬਾਰ ਲਗਾਇਆ।
ਕੁਲ ਦਰਬਾਨ ਨਵਾਬ ਹੈ ਉਸ ਕੋਲ ਬੁਲਾਇਆ।
ਕਹਿੰਦਾ ਸਿੱਖ ਮੁਕਾਉਣ ਲਈ ਟਿੱਲ ਸਾਰਾ ਲਾਇਆ।
ਸਾਰੇ ਹੀਲੇ ਫ਼ੇਲ੍ਹ ਹੋਏ ਹੱਥ ਕੁਝ ਨਾ ਆਇਆ।
ਘਰ ਘਾਟ ਸਿੱਖਾਂ ਦੇ ਢਾਹ ਕੇ ਕਰ-ਤਾ ਸਫ਼ਾਇਆ।
ਆਉਂਦੇ ਨਾਦਰ ਸ਼ਾਹ ਨੂੰ ਇਹਨਾਂ ਰਾਹ ਵਿਚ ਢਾਹਿਆ।
ਉਸ ਨੂੰ ਲੈ-ਗੇ ਲੁੱਟ ਕੇ ਜੋ ਹੱਥੀਂ ਆਇਆ।
ਮੈਨੂੰ ਨਾਦਰ ਸ਼ਾਹ ਨੇ ਸਭ ਕੁਝ ਬਤਾਇਆ।
ਉਹ ਕਹਿੰਦਾ ਸਿੱਖ ਕੌਮ 'ਤੇ ਜਾਏ ਕਾਬੂ ਪਾਇਆ।
ਹੁਣ ਦੱਸੋ ਕਿੱਦਾਂ ਖ਼ਾਲਸਾ ਜਾਏ ਜੜ੍ਹੋਂ ਮੁਕਾਇਆ।
ਅੱਗੋਂ ਮੋਮਨ ਲਾਹੌਰੀਆ ਇੰਜ ਆਖ ਸੁਣਾਇਆ।
ਜਿੰਨਾ ਚਿਰ ਨਾ ਅਸਾਂ ਨੇ ਹੱਥ ਕਰੜਾ ਪਾਇਆ।
ਕਹਿੰਦੇ ਜਾਏ ਹਰਿਮੰਦਰ ਸਾਹਿਬ ਨੂੰ ਇਕ ਪਲ ਵਿਚ ਢਾਹਿਆ।
ਹਰਿਮੰਦਰ ਨੂੰ ਢਾਹ ਕੇ ਕਰ ਦਈਏ ਸਫ਼ਾਇਆ।
ਰੱਖਣਾ ਹੈ ਸਿੱਖ ਕੌਮ ਨੂੰ ਜੇ ਤੁਸਾਂ ਝੁਕਾ ਕੇ।
ਸ਼ਾਹੀ ਮਸੀਤ ਬਣਾ ਦਿਉ ਹਰਿਮੰਦਰ ਢਾਹ ਕੇ।
ਸੁੱਟ ਦਿਉ ਝੰਡਾ ਕੇਸਰੀ ਸਿੱਖਾਂ ਦਾ ਲਾਹ ਕੇ।
ਛੱਟ ਸਰੋਵਰ ਪੂਰ ਦਿਉ ਮਲਬਾ ਸੁਟਵਾ ਕੇ।
ਉੱਠੇ ਕੋਈ ਸੂਰਮਾ ਝੱਟ ਕਸਮਾਂ ਖਾ ਕੇ।
'ਅਮਰ' ਗੁਰੂ ਦਰਬਾਰ ਜੋ ਬਹੇ ਡੇਰੇ ਲਾ ਕੇ।

ਇਸ ਦਰਬਾਰ ਵਿਚ ਮੰਡਿਆਲੇ ਦਾ ਚੌਧਰੀ ਮਸਾਹੁਦੀਨ ਖ਼ਾਨ ਬੈਠਾ ਜ਼ਕਰੀਆ ਖ਼ਾਨ ਦੀ ਤਕਰੀਰ ਸੁਣ ਰਿਹਾ ਸੀ। ਉਹ ਉੱਠ ਕੇ ਕਹਿੰਦਾ ਹੈ, "ਖ਼ਾਨ ਬਹਾਦਰ ਸਾਹਿਬ, ਮੈਨੂੰ ਆਗਿਆ ਦਿਉ, ਮੈਂ ਇਸ ਨੇਕ ਕੰਮ ਨੂੰ ਸਿਰੇ ਚਾੜ੍ਹਾਂਗਾ। ਮੈਨੂੰ ਆਗਿਆ ਦਿਉ, ਮੈਂ ਆਪਣੀ ਮਰਜ਼ੀ ਦੀ ਸੈਨਾ ਖੜ ਸਕਾਂ।" ਬਹੁਤ ਸਾਰੇ ਅਖ਼ਤਿਆਰ ਖ਼ਾਨ ਬਹਾਦਰ

ਜ਼ਕਰੀਆ ਖ਼ਾਨ ਨੇ ਮੱਸੇ ਰੰਘੜ ਨੂੰ ਦੇ ਕੇ ਅੰਮ੍ਰਿਤਸਰ ਵੱਲ ਤੋਰ ਦਿੱਤਾ ਅਤੇ ਪਾਪੀ ਮੱਸਾ ਹਕੂਮਤ ਦੇ ਨਸ਼ੇ ਵਿਚ ਅੰਨ੍ਹਾ ਹੋ ਕੇ ਦਰਬਾਰ ਸਾਹਿਬ ਵਿਚ ਭਿਆਨਕ ਜ਼ੁਲਮ ਕਮਾਉਣ ਲੱਗਾ :

## (ਦਵੱਈਆ ਛੰਦ)

(1)

ਆ ਮੁਗਲਾਂ ਦੀ ਸੈਨਾ ਅੰਮ੍ਰਿਤਸਰ ਨੂੰ ਘੇਰਾ ਪਾਇਆ।
ਨਾਲ ਤੇਗ ਦੇ ਜ਼ਾਲਮ ਲੋਕਾਂ ਹਿੰਦੂਆਂ ਤਾਈਂ ਡਰਾਇਆ।
ਮਲਬਾ ਸੁੱਟ ਸਰੋਵਰ ਪੂਰੋ ਹੁਕਮ ਸੁਣਾਵਣ ਲੱਗਾ।
ਹਰੀ ਮੰਦਰ ਵਿਚ ਬਹਿ ਕੇ ਮੱਸਾ ਜ਼ੁਲਮ ਕਮਾਵਣ ਲੱਗਾ।

(2)

ਅੰਮ੍ਰਿਤਸਰ ਦੀ ਹਿੰਦੂ ਪਰਜਾ ਸਹਿਮੀ ਪਈ ਹੈ ਡਰਦੀ।
ਵੇਖੋ ਮੁਗਲ ਹਕੂਮਤ ਕਿਵੇਂ ਧੱਕੇ ਸ਼ਾਹੀ ਕਰਦੀ।
ਜੇ ਕੋਈ ਹਿੰਦੂ ਅੱਗੇ ਬੋਲੇ ਫੜ ਝਟਕਾਵਣ ਲੱਗਾ।
ਹਰੀ ਮੰਦਰ..... .....

(3)

ਜੋ ਸ਼ਹਿਰ ਦਾ ਕੂੜਾ ਕਰਕਟ ਵਿਚ ਸ਼ਹਿਰ ਦੇ ਸੁੱਟਿਆ।
ਬੇਜਾਨ ਗਊਆਂ 'ਤੇ ਰੰਗੜ ਬਿਜਲੀ ਬਣ ਕੇ ਟੁੱਟਿਆ।
ਵਿਚ ਪ੍ਰਕਰਮਾ ਉਹ ਗਊਆਂ ਦੀ ਖੱਲ ਲੁਹਾਵਣ ਲੱਗਾ।
ਹਰੀ ਮੰਦਰ..... .....

(4)

ਖੱਲ ਸਰੋਵਰ ਦੇ ਵਿਚ ਸੁੱਟੀ ਸੀ ਗਊਆਂ ਦੀ ਲਾਹ ਕੇ।
ਮਾਸ ਗਊਆਂ ਦਾ ਰਿੱਝਣਾ ਧਰ-ਤਾ ਦੇਗਾਂ ਦੇ ਵਿਚ ਪਾ ਕੇ।
ਹੰਕਾਰੀ ਰੰਗੜ ਵੇਖੋ ਰੱਬ ਦਾ ਖ਼ੌਫ਼ ਭੁਲਾਵਣ ਲੱਗਾ।
ਹਰੀ ਮੰਦਰ..... .....

(5)

ਲਹੂ ਗਊਆਂ ਦਾ ਪ੍ਰਕਰਮਾਂ 'ਚੋਂ ਵੜ ਕੇ ਚੱਟਣ ਕੁੱਤੇ।
ਸੱਚਖੰਡ ਅੰਦਰ ਮੁਗਲ ਸਿਪਾਹੀ ਘੁੰਮਣ ਪਾ ਕੇ ਜੁੱਤੇ।
ਸਵਰਗ ਗੁਰੂ ਦੀ ਨਗਰੀ ਤਾਈਂ ਨਰਕ ਬਣਾਵਣ ਲੱਗਾ।
ਹਰੀ ਮੰਦਰ..... .....



(6)

ਸਿੱਖ ਕੌਮ ਦਾ ਲੱਕ ਤੋੜ-ਤਾ ਹਿੱਕ ਠੋਕ ਕੇ ਕਹਿੰਦਾ।
ਗੁਰੂ ਗ੍ਰੰਥ ਸਾਹਿਬ ਦੀ ਥਾਂ 'ਤੇ ਪਲੰਘ ਮੱਸੇ ਦਾ ਡਹਿੰਦਾ।
ਦੌਰ ਨਸ਼ੇ ਦਾ ਗੁਰੂ ਦਵਾਰੇ ਹੈ ਚਲਾਵਣ ਲੱਗਾ।
ਹਰੀ ਮੰਦਰ..... .....

(7)

ਹਰਿ ਕੀ ਪੌੜੀ ਵਾਲੇ ਥਾਂ ਤੋਂ ਪਾਪੀ ਹੁੱਕੇ ਭਰਦਾ।
ਰੱਬ ਦਾ ਦਿਲ 'ਚੋਂ ਖ਼ੌਫ਼ ਭੁਲਾ ਕੇ ਮਨ ਮਰਜ਼ੀ ਹੈ ਕਰਦਾ।
ਸੱਦ ਵੇਸਵਾ ਸੱਚਖੰਡ ਅੰਦਰ ਨਿੱਤ ਨਚਾਵਣ ਲੱਗਾ।
ਹਰੀ ਮੰਦਰ..... .....

(8)

ਜਿਥੇ ਰੱਬੀ ਕੀਰਤਨ ਹੁੰਦਾ, ਉਥੇ ਭੰਡ ਕੱਵਾਲਾਂ।
ਗੀਤ ਸੁਣਾਵਣ ਗੰਦੇ-ਮੰਦੇ ਖੜਕ ਰਹੀਆਂ ਖੜਤਾਲਾਂ।
ਤੱਕ ਕੇ ਘੋਰ ਪਾਪ ਨੂੰ ਹਰ ਕੋਈ ਮੂੰਹ ਛੁਪਾਵਣ ਲੱਗਾ।
ਹਰੀ ਮੰਦਰ..... .....

(9)

ਪਹਿਰਾ ਚਾਰ-ਚੁਫੇਰੇ ਲੱਗਾ ਅੰਦਰ ਕੋਈ ਨਾ ਆਵੇ।
ਹਰੀ ਮੰਦਰ ਵਿਚ ਉਹੋ ਹੁੰਦਾ ਜੋ ਕੁਝ ਮੱਸਾ ਚਾਹਵੇ।
'ਅਮਰਜੀਤ ਸਿੰਘ' ਵਿਚ ਸਭਾ ਦੇ ਸੱਚ ਸੁਣਾਵਣ ਲੱਗਾ।
ਹਰੀ ਮੰਦਰ ਵਿਚ ਬਹਿ ਕੇ ਮੱਸਾ ਜ਼ੁਲਮ ਕਮਾਵਣ ਲੱਗਾ।

ਮੱਸੇ ਰੰਗੜ ਨੇ ਗੁਰੂ ਘਰ ਦੀ ਘੋਰ ਬੇਅਦਬੀ ਆਰੰਭ ਦਿੱਤੀ। ਪ੍ਰਕਰਮਾ ਵਿਚ ਗਊਆਂ ਦੀ ਖੱਲ ਉਤਾਰ ਕੇ ਮਾਸ ਰਿੰਨ੍ਹ ਰਿਹਾ ਸੀ, ਸ਼ਰਾਬ ਦਾ ਦੌਰ ਤੇ ਹੁੱਕਿਆਂ ਦੀ ਗੁੜਗੁੜ ਹੋ ਰਹੀ ਸੀ। ਇਕ ਸਿੱਖ ਭਾਈ ਬਲਾਕਾ ਸਿੰਘ ਕੰਗ ਪਿੰਡ ਦਾ ਰਹਿਣ ਵਾਲਾ ਸਿੱਖਾਂ ਨੂੰ ਇਹ ਖ਼ਬਰ ਦੇਣ ਲਈ ਬੁੱਢੇ ਜੌਹੜ ਦੀ ਧਰਤੀ 'ਤੇ ਜਾ ਅੱਪੜਿਆ। ਬੀਕਾਨੇਰ ਦੇ ਝੱਲਾਂ ਵਿਚ ਬੈਠੇ ਖ਼ਾਲਸੇ ਨੂੰ ਰੋ-ਰੋ ਕੇ ਸਾਰੀ ਵਾਰਤਾ ਇਸ ਤਰ੍ਹਾਂ ਸੁਣਾਉਣ ਲੱਗਾ :

## (ਬੈਂਤ)

ਰੋ ਰੋ ਬਲਾਕਾ ਸਿੰਘ ਕਹਿਣ ਲੱਗਾ,
ਅੱਤ ਚੁੱਕ ਲਈ ਜ਼ਾਲਮ ਸਰਕਾਰ ਸਿੰਘੋ।

ਕੀ ਦੱਸਾਂ ਦਰਬਾਰ ਦਾ ਹਾਲ ਹੁਣ ਮੈਂ,
ਗੱਲ ਹੋ ਗਈ ਦੱਸਣ ਤੋਂ ਬਾਹਰ ਸਿੰਘੋ।
ਸਾਰੇ ਸ਼ਹਿਰ ਨੂੰ ਫ਼ੌਜ ਨੇ ਘੇਰਿਆ ਹੈ,
ਧੱਕੇਸ਼ਾਹੀ ਕਰਦੇ ਪਹਿਰੇਦਾਰ ਸਿੰਘੋ।
ਅੱਜ ਮੱਸੇ ਦਾ ਸਦਰ ਮੁਕਾਮ ਬਣਿਆ,
ਸਿੱਖ ਕੌਮ ਦਾ ਗੁਰੂ ਦਰਬਾਰ ਸਿੰਘੋ।
ਗੁਰੂ ਗ੍ਰੰਥ ਦਾ ਜਿਥੇ ਪ੍ਰਕਾਸ਼ ਹੁੰਦਾ,
ਉਥੇ ਹੋ ਰਿਹਾ ਅੱਤਿਆਚਾਰ ਸਿੰਘੋ।
ਉਸ ਥਾਂ 'ਤੇ ਮੱਸੇ ਨੇ ਪਲੰਘ ਡਾਹਿਆ,
ਨਾਲੇ ਪੀ ਰਿਹਾ ਹੁੱਕਾ ਬਦਕਾਰ ਸਿੰਘੋ।
ਉਸ ਥਾਂ ਸ਼ਰਾਬ ਦੇ ਦੌਰ ਚੱਲਣ,
ਨਾਲੇ ਨੱਚਦੀ ਵੇਸਵਾ ਨਾਰ ਸਿੰਘੋ।
ਉਸ ਥਾਂ ਮਜ਼ਲੂਮ ਦੀ ਪੱਤ ਰੁਲਦੀ,
ਮੱਚੀ ਸ਼ਹਿਰ ਸਾਰੇ ਹਾਹਾਕਾਰ ਸਿੰਘੋ।
ਹਿੰਦੂ ਪੂਰ ਰਹੇ ਗੁਰੂ ਦੇ ਸਰ ਤਾਈਂ,
ਸਿੱਖ ਪੰਥ ਦਾ ਖ਼ੌਫ਼ ਵਿਸਾਰ ਸਿੰਘੋ।
ਵੱਢ-ਵੱਢ ਕੇ ਗਊਆਂ ਦਾ ਮਾਸ ਰਿੰਨ੍ਹਣ,
ਖੱਲ ਗਊਆਂ ਦੀ ਰਹੇ ਉਤਾਰ ਸਿੰਘੋ।
ਰੱਬੀ ਬਾਣੀ ਦਾ ਜਿਥੇ ਪਰਵਾਹ ਚੱਲੇ,
ਉਥੇ ਘੁੰਗਰੂਆਂ ਦੀ ਛਣਕਾਰ ਸਿੰਘੋ।
ਸਣ ਜੁੱਤੀਆਂ ਮੁਗ਼ਲ ਸਿਪਾਹੀ ਫਿਰਦੇ,
ਅਣਖ ਅਸਾਂ ਦੀ ਰਹੇ ਵੰਗਾਰ ਸਿੰਘੋ।
ਅਕਾਲ ਤਖ਼ਤ ਹੈ ਮੱਲਿਆ ਮੁਗ਼ਲ ਫ਼ੌਜਾਂ,
ਰਚਿਆ ਜੋ ਸੀ ਛੇਵੇਂ ਅਵਤਾਰ ਸਿੰਘੋ।
ਲੁਕ ਲੁਕ ਕੇ ਕੱਟੀਏ ਦਿਨ ਆਪਾਂ,
ਤਾਹੀਉਂ ਗਈ ਹਕੂਮਤ ਹੰਕਾਰ ਸਿੰਘੋ।
ਮੱਸਾ ਆਖਦਾ ਸਿੰਘ ਮੁਕਾ ਦਿੱਤੇ,
ਇਕ ਵੱਢੋਂ ਹੀ ਮੁਗ਼ਲ ਸਰਕਾਰ ਸਿੰਘੋ।



ਸਿੰਘ ਮੁੱਕੇ ਨਹੀਂ ਚੱਲ ਕੇ ਦੱਸ ਦਈਏ,
ਹੋ ਪਲਾਂ ਵਿਚ ਜਾਉ ਤਿਆਰ ਸਿੰਘੋ।
ਜੀਣਾ ਥੋੜ੍ਹਾ ਹੀ ਚੰਗਾ ਜਰਨੈਲ ਵਾਂਗੂ,
ਕਰ ਚੱਲੀਏ ਨੇਕੀ ਦੀ ਕਾਰ ਸਿੰਘੋ।
'ਅਮਰਜੀਤ ਸਿੰਹਾਂ' ਅਮਰ ਹਮੇਸ਼ ਹੁੰਦੇ,
ਨਾਲ ਮੌਤ ਦੇ ਜਿਨ੍ਹਾਂ ਦਾ ਪਿਆਰ ਸਿੰਘੋ।

ਇਹ ਵਾਰਤਾ ਸੁਣਨ ਤੋਂ ਬਾਅਦ ਬਾਬਾ ਮਹਿਤਾਬ ਸਿੰਘ ਮੀਰਾਂਕੋਟ ਅਤੇ ਬਾਬਾ ਸੁੱਖਾ ਸਿੰਘ ਕੰਬੋਕੀ ਮਾੜੀ ਵਾਲੇ ਨੰਬਰਦਾਰਾਂ ਦਾ ਭੇਸ ਬਣਾ ਕੇ ਹਰਿਮੰਦਰ ਸਾਹਿਬ ਅੱਪੜੇ ਅਤੇ ਮੱਸੇ ਨੂੰ ਕਰਨੀ ਦਾ ਫਲ ਦਿੱਤਾ। ਬਾਅਦ ਵਿਚ ਮੁਗ਼ਲ ਹਕੂਮਤ ਨੇ ਮੱਸੇ ਦੇ ਕਾਤਲਾਂ ਦੀ ਭਾਲ ਕਰਨੀ ਸ਼ੁਰੂ ਕਰ ਦਿੱਤੀ। ਜੇ ਕੋਈ ਸ਼ੱਕ ਵਿਚ ਵੀ ਫੜਿਆ ਗਿਆ ਤਾਂ ਉਸ ਨੂੰ ਕਤਲ ਕਰ ਦਿੱਤਾ ਗਿਆ। ਬਾਬਾ ਤਾਰੂ ਸਿੰਘ ਪੂਹਲਾ ਵੀ ਮੱਸੇ ਦੇ ਕਤਲ ਕੇਸ ਵਿਚ ਗ੍ਰਿਫ਼ਤਾਰ ਸੀ। ਜਦੋਂ ਬਾਬਾ ਮਹਿਤਾਬ ਸਿੰਘ ਨੂੰ ਪਤਾ ਲੱਗਾ ਕਿ ਮੇਰੇ ਗੁਨਾਹ ਦਾ ਬਦਲਾ ਬਾਬਾ ਤਾਰੂ ਸਿੰਘ ਤੋਂ ਲਿਆ ਜਾ ਰਿਹਾ ਹੈ ਤਾਂ ਉਸ ਨੇ ਆਪਣੇ ਆਪ ਆਣ ਕੇ ਗ੍ਰਿਫ਼ਤਾਰੀ ਦੇ ਦਿੱਤੀ ਪਰ ਹਕੂਮਤ ਨੇ ਬਾਬਾ ਤਾਰੂ ਸਿੰਘ ਨੂੰ ਵੀ ਨਾ ਛੱਡਿਆ। ਭਿਆਨਕ ਤਸੀਹੇ ਦੇ ਕੇ ਇਹਨਾਂ ਅਣਖੀ ਪਰਵਾਨਿਆਂ 'ਤੇ ਜ਼ੁਲਮ ਕੀਤੇ। ਧੰਨ ਸਨ ਉਹ ਸਿਦਕੀ ਯੋਧੇ ਜਿਨ੍ਹਾਂ ਨੇ ਹੱਸ-ਹੱਸ ਕੇ ਲਾਹੌਰ ਦੀ ਧਰਤੀ 'ਤੇ ਜ਼ੁਲਮ ਸਹਿਆ।

## (ਪੌੜੀ ਛੰਦ)

(1)

ਖ਼ਾਨ ਜ਼ਕਰੀਆ ਖ਼ਾਨ ਨੇ ਬਹੁ ਸਖ਼ਤੀ ਵਰਤੀ।
ਸਿੱਖ ਕੌਮ ਦੇ ਖ਼ੂਨ ਨਾਲ ਗਈ ਰੰਗੀ ਧਰਤੀ।
ਖ਼ਾਤਰ ਆਪਣੇ ਧਰਮ ਦੀ ਹੱਸ ਦੁੱਖੜੇ ਜਰਦੇ।
ਸਹਿੰਦੇ ਜ਼ੁਲਮ ਲਾਹੌਰ ਵਿਚ ਸਿੰਘ ਕਲਗੀਧਰ ਦੇ।

(2)

ਰਸਮ ਸ਼ਹੀਦੀ ਵਾਲੜੀ ਪੰਜਵੇਂ ਗੁਰ ਤੋਰੀ।
ਧਰਮ ਲਈ ਵਰਨੀ ਮੌਤ ਹੈ ਹੋ ਸਭ ਤੋਂ ਮੋਹਰੀ।
ਅਮਰ ਸਦਾ ਹੋ ਜਾਂਵਦੇ ਜੋ ਧਰਮ ਲਈ ਮਰਦੇ।
ਸਹਿੰਦੇ..... .....

(3)

ਫੜ ਸਿੱਖਾਂ ਨੂੰ ਚਾਹੜਦੇ ਸੂਲੀ ਜਰਵਾਣੇ।
ਅੰਗਾਂ ਵਿਚ ਕਿੱਲ ਠੁਕਾ ਕੇ ਰਹੇ ਮੰਨਦੇ ਭਾਣੇ।
ਲਟਕਣ ਪਏ ਮਨਸੂਰ ਜੋ ਪਰ ਸੀ ਨਹੀਂ ਕਰਦੇ।
ਸਹਿੰਦੇ..... .....

(4)

ਰੁੱਖਾਂ ਦੇ ਨਾਲ ਟੰਗ ਕੇ ਫਿਰ ਪੱਥਰ ਮਾਰਨ।
ਸ਼ਮਸ ਵਾਂਗਰਾਂ ਕਈਆਂ ਦੀ ਫੜ ਖੱਲ ਉਤਾਰਨ।
ਪੱਟ ਕਈਆਂ ਦੇ ਚੀਰ ਕੇ ਵਿਚ ਮਿਰਚਾਂ ਭਰਦੇ।
ਸਹਿੰਦੇ..... .....

(5)

ਸਿੱਖ ਨੂੰ ਧਰਤ ਲਿਟਾ ਕੇ ਫੜ ਮੁੰਗਲੀ ਭਾਰੀ।
ਛਾਤੀ ਦੇ ਵਿਚ ਠੋਕਦੇ ਫਿਰ ਵਾਰੋ ਵਾਰੀ।
ਭੰਨ ਪੱਸਲੀਆਂ ਸੁੱਟਦੇ ਹਾਕਮ ਬੇਦਰਦੇ।
ਸਹਿੰਦੇ..... .....

(6)

ਤੁੰਨ ਮੂੰਹ ਵਿਚ ਢੇਲਾ ਲੂਣ ਦਾ ਫਿਰ ਤੋਪੇ ਲਾਉਂਦੇ।
ਅੱਖਾਂ ਕੱਢ ਜਿਉਂਦਿਆਂ ਵਿਚ ਮਿਰਚਾਂ ਪਾਉਂਦੇ।
ਪਿੰਜਦੇ ਵਾਂਗਰ ਰੂੰ ਦੇ ਜਦ ਚਰਖੀ ਧਰਦੇ।
ਸਹਿੰਦੇ..... .....

(7)

ਰੂੰ ਦੇ ਵਿਚ ਲਪੇਟ ਕੇ ਕਈਆਂ ਨੂੰ ਸਾੜਨ।
ਸਿਰ ਤੋਂ ਪੈਰਾਂ ਵੱਲ ਨੂੰ ਕਈਆਂ ਨੂੰ ਪਾੜਨ।
ਸੀਖਾਂ ਲਾਉਂਦੇ ਤੱਤੀਆਂ ਰਤਾ ਤਰਸ ਨਹੀਂ ਕਰਦੇ।
ਸਹਿੰਦੇ..... .....

(8)

ਧਰਤੀ ਦੇ ਵਿਚ ਗੱਡ ਕੇ ਬਹੁ ਜ਼ੁਲਮ ਕਮਾਵਣ।
ਖ਼ੂਨੀ ਕੁੱਤੇ ਛੱਡ ਕੇ ਜ਼ਾਲਮ ਤੁੜਵਾਵਣ।



ਧੌਂਪੇ ਲਾੜੀ ਮੌਤ ਨੂੰ ਹੱਸ-ਹੱਸ ਕੇ ਵਰਦੇ।
ਸਹਿੰਦੇ..... .....

(9)

ਸੜਦਾ ਸੜਦਾ ਤੇਲ ਪਾ ਕਈਆਂ ਨੂੰ ਲੂੰਹਦੇ।
ਜਾਂ ਫਿਰ ਜਿਉਂਦੇ ਸਾੜਦੇ ਬੰਨ੍ਹ ਕੇ ਵਿਚ ਰੂੰ ਦੇ।
ਜਾਂ ਸਿੱਕਾ ਪਿਘਲਾ ਕੇ ਮੂੰਹ ਦੇ ਵਿਚ ਭਰਦੇ।
ਸਹਿੰਦੇ..... .....

(10)

ਲੱਤਾਂ ਬਾਹਵਾਂ ਬੰਨ੍ਹ ਕੇ ਧਰਤੀ 'ਤੇ ਸੁੱਟੇ।
ਹਾਥੀ ਚਾੜ੍ਹੇ ਜ਼ਾਲਮਾਂ ਫਿਰ ਉਹਨਾਂ ਉੱਤੇ।
'ਅਮਰ' ਜੈਕਾਰੇ ਛੱਡਦੇ ਸਿੰਘ ਮਰਦੇ ਮਰਦੇ।
ਸਹਿੰਦੇ ਜ਼ੁਲਮ ਲਾਹੌਰ ਵਿਚ ਸਿੰਘ ਕਲਗੀਧਰ ਦੇ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਖ਼ਾਲਸਾ ਐਸੇ ਭਿਆਨਕ ਤਸੀਹੇ ਸਹਿ ਕੇ ਸਿਰ ਨਾਲ ਧਰਮ ਨਿਭਾਉਂਦਾ ਰਿਹਾ ਹੈ।

●

# ਡਰੀਏ ਉਸ ਮਾਲਕ ਤੋਂ

## (ਦੋਤਾਰਾ ਛੰਦ)

(1)

ਸੁਪਨੇ ਦੀ ਝਲਕ ਜਿਹਾ ਬਾਣੀ ਇਹ ਸੰਸਾਰ ਬਤਾਵੇ।
ਬੰਦਾ ਭੁੱਲ ਬੰਦਗੀ ਨੂੰ ਐਵੇਂ ਕਰੇ ਕੂੜ ਦੇ ਦਾਅਵੇ।
ਬਦੀਆਂ ਦਾ ਪੁਤਲਾ ਹੈ ਮਾਣਸ ਕਾਰ ਕਰੇ ਨਾ ਚੱਜ ਦੀ।
ਡਰੀਏ ਉਸ ਮਾਲਕ ਤੋਂ ਜਿਸ ਨੇ ਖੇਡ ਰਚਾਈ ਜੱਗ ਦੀ।

(2)

ਪੁੱਤ ਪਿਆਰੇ ਸਮਝ ਲਏ ਜਿਨ੍ਹਾਂ ~~ਅਮਰ ਲਾਂਬੂ ਲਾਉਣਾ~~।
ਢਾਅ ਕੁੱਲੀ ਮਾੜੇ ਦੀ ਫਿਰਦਾ ਆਪਣੇ ਮਹਿਲ ਬਣਾਉਣਾ।
ਢਾਅ ਮਿੱਟੀ ਕਰ ਜਾਂਦੀ ਜਦ ਵੀ ਹਵਾ ਕਾਲ ਦੀ ਵਗਦੀ।
ਡਰੀਏ..... .....

(3)

ਉਸ ਨੂੰ ਭੁੱਲ ਬੈਠਾ ਏ ਜਿਸ ਨੇ ਕੁੱਲ ਸ੍ਰਿਸ਼ਟੀ ਸਾਜੀ।
ਮਨਮਾਨੀ ਕਰਦਾ ਏ ਰਹਿੰਦਾ ਨਹੀਂ ਭਾਣੇ ਵਿਚ ਰਾਜ਼ੀ।
ਹੱਕ ਛੱਡ ਹਰਾਮ ਪਿੱਛੇ ਦੁਨੀਆਂ ਰਵਾਂ-ਰਵੀਂ ਹੈ ਭੱਜਦੀ।
ਡਰੀਏ..... .....

(4)

ਮਾੜੇ 'ਤੇ ਜ਼ੁਲਮ ਕਰੇ ਫਸਿਆ ਖ਼ੁਦਗਰਜ਼ੀ ਵਿਚ ਤਗੜਾ।
ਰੱਬ ਦਿਲੋਂ ਭੁਲਾ ਦਿੱਤਾ ਤਾਹੀਉਂ ਵਧ ਗਿਆ ਐਨਾ ਝਗੜਾ।
ਬੇਈਮਾਨੀ ਪਚਦੀ ਨਾ ਬੰਦੇ ਸਮਝ ਕਿਉਂ ਨਹੀਂ ਲੱਗਦੀ।
ਡਰੀਏ..... .....



(5)

ਜੀਵਨ ਚੰਦ ਘੜੀਆਂ ਹੈ ਬੰਦੇ ਨੂੰ ਸੱਚਾਈ ਭੁੱਲੀ।
ਸਿਰ ਕੂਕੇ ਮੌਤ ਖੜੀ ਖਿੜਕੀ ਨਹੀਂ ਅਕਲ ਦੀ ਖੁੱਲ੍ਹੀ।
ਸਾੜੂ ਵਿਚ ਨਰਕਾਂ ਦੇ ਭੱਠੀ ਜਮਰਾਜ ਦੀ ਮੱਘਦੀ।
ਡਰੀਏ..... .....

(6)

ਮਾੜੇ 'ਤੇ ਰੋਹਬ ਦਬਾਅ ਤਾਕਤਵਰ ਹੈ ਹਰ ਕੋਈ ਪਾਉਂਦਾ।
ਸਦਾ ਹੱਕ ਬੇਗਾਨੇ ਨੂੰ ਭੁੱਲਿਆ ਬੰਦਾ ਫਿਰੇ ਦਬਾਉਂਦਾ।
ਦੁਨੀਆਂ ਇਕ ਦੂਜੇ ਨੂੰ ਮਾਰ ਕੇ ਹੱਥ ਹੱਥਾਂ 'ਤੇ ਠੱਗਦੀ।
ਡਰੀਏ..... .....

(7)

ਤੱਕ ਲਉ ਮਨੁੱਖਤਾ ਫਿਰਦੀ ਹੈ ਭਟਕੀ ਤੇ ਸਹਿਮੀ।
ਇਕ ਸੱਚੇ ਨਾਮ ਬਿਨਾਂ ਥਾਂ-ਥਾਂ ਟੱਕਰਾਂ ਮਾਰਨ ਵਹਿਮੀ।
ਕੋਈ ਪੂਜੇ ਸੱਪਾਂ ਨੂੰ, ਪੂਜਾ ਕੋਈ ਕਰਦਾ ਹੈ ਅੱਗ ਦੀ।
ਡਰੀਏ..... .....

(8)

ਇਸ ਰੰਗਲੀ ਦੁਨੀਆਂ 'ਤੇ ਬੰਦਾ ਮੁੜ-ਜੇ ਫੇਰਾ ਪਾ ਕੇ।
ਉਹਨਾਂ ਦਾ ਨਾਮ ਰਹੇ ਜਿਹੜੇ ਨੇਕੀ ਜਾਣ ਕਮਾ ਕੇ।
ਬਦਨਾਮ ਵਿਸਰ ਜਾਵੇ ਸਦਾ ਹੀ ਰਹਿੰਦੀ ਯਾਦ ਸਲੱਗ ਦੀ।
ਡਰੀਏ..... .....

(9)

ਜੁੜਿਆ ਰਹੇ ਗੁਰਚਰਨੀਂ ਜੀਵਨ ~~ਕੁੰਦਨ ਹੈ~~ ਬਣਾਉਣਾ।
ਸਾਹ ਅਗਲਾ 'ਅਮਰ ਸਿੰਹਾਂ' ਪਤਾ ਨਹੀਂ ਆਉਣਾ ਜਾਂ ਨਹੀਂ ਆਉਣਾ।
ਨੇਕੀ ਦਾ ਕਰਮ ਕਰੀਂ ਵਧ ਜਾਏ ਸ਼ਾਨ ਪਿਓ ਦੀ ਪੱਗ ਦੀ।
ਡਰੀਏ ਉਸ ਮਾਲਕ ਤੋਂ ਜਿਸ ਨੇ ਖੇਡ ਰਚਾਈ ਜੱਗ ਦੀ।

## ਕਾਜ਼ੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਰ੍ਹਾ ਦਾ ਫ਼ਤਵਾ ਸੁਣਾ ਰਿਹਾ ਹੈ

(ਵਾਰ)

ਕਾਜ਼ੀ ਖੋਲ੍ਹ ਕੇ ਲਾਲ ਕਿਤਾਬ ਨੂੰ ਇੰਜ ਫ਼ਤਵਾ ਰਿਹਾ ਸੁਣਾ।
ਕਹਿੰਦਾ ਕਾਫ਼ਰ ਰੱਖਣ ਯਾਦ ਜੋ ਇਹਨੂੰ ਐਸੀ ਦਿਉ ਸਜ਼ਾ।
ਕਾਜ਼ੀ ਕਹਿੰਦਾ ਪੰਜਵੇਂ ਗੁਰੂ 'ਤੇ ਤੁਸੀਂ ਐਸਾ ਪਾਉ ਦਬਾਅ।
ਸਖ਼ਤ ਤੋਂ ਸਖ਼ਤ ਸਜ਼ਾਵਾਂ ਦੇ ਕੇ ਇਹਨੂੰ ਮੋਮਨ ਲਉ ਬਣਾ।
ਜੇਕਰ ਇਹ ਦੀਨ ਵਿਚ ਆ ਗਿਆ ਇਹਦੀ ਕੌਮ ਜਾਊ ਘਬਰਾ।
ਇਸ ਦੀ ਕੌਮ ਤਾਂ ਆਪੇ ਮੰਨ ਜਾਊ ਜੇ ਇਹਨੂੰ ਲਿਆ ਝੁਕਾਅ।
ਧਾਰਾ ਜੋ ਯਾਸਾ ਦੀ ਸਖ਼ਤ ਹੈ ਇਹਦੇ ਉਪਰ ਦਿਉ ਲਗਾ।
ਕਹਿੰਦਾ ਇਸ ਧਰਮੀ ਨੂੰ ਕੋਹ ਕੇ ਲਉ ਵੱਡਾ ਪੁੰਨ ਕਮਾ।
ਵੇਲਾ ਹੱਥ ਸਬੱਬੀਂ ਆ ਗਿਆ ਲੱਗ ਗਿਆ ਮੌਕੇ ਦਾਅ।
ਗੁੱਝੀ ਸੱਟ ਇਸ ਨੂੰ ਮਾਰੀਏ ਇਹ ਜਾਏ ਸ਼ਰ੍ਹਾ ਵਿਚ ਆ।
ਇਸ ਦੇ ਜਿਸਮ 'ਚੋਂ ਸਿੰਮੇ ਖ਼ੂਨ ਨਾ ਦਈਏ ਕਸ਼ਟ ਵੀ ਬੇਬਹਾਅ।
ਹੋਇਆ ਹੁਕਮ ਚੰਦੂ ਬਦਕਾਰ ਨੂੰ ਇਹ ਕਾਰਜ ਤੂੰ ਨਿਭਾਅ।
ਅੱਗ ਬਾਲੀ ਥੱਲੇ ਦੇਗ ਦੇ ਪਾਣੀ ਰਿਹਾ ਉਬਾਲੇ ਖਾ।
ਜ਼ਾਲਮ ਲੋਕਾਂ ਪੰਜਵੇਂ ਗੁਰਾਂ ਨੂੰ ਦਿੱਤਾ ਦੇਗ ਦੇ ਵਿਚ ਬਿਠਾਅ।
ਤੇਰਾ ਭਾਣਾ ਮਿੱਠਾ ਲੱਗਦਾ ਸਿਦਕੀ ਰਿਹਾ ਮੁੱਖ 'ਚ ਗਾ।
ਫਿਰ ਕੱਢ ਗੁਰਾਂ ਨੂੰ ਦੇਗ 'ਚੋਂ ਚੰਦੂ ਕਹਿਣ ਲੱਗਾ ਸਮਝਾਅ।
ਕਹਿੰਦਾ ਹਾਲੇ ਕੁਝ ਨਹੀਂ ਵਿਗੜਿਆ ਮੈਂ ਤੁਸਾਂ ਨੂੰ ਲਊਂ ਬਚਾਅ।
ਜੇ ਸ਼ਰਤਾਂ ਕਰ ਦੇ ਪੂਰੀਆਂ ਸਿੱਖੀ ਛੱਡ ਮੋਮਨ ਬਣ ਜਾ।



ਨਾਲੇ ਰਿਸ਼ਤਾ ਮੇਰੀ ਧੀ ਦਾ ਲੈ ਝੋਲੀ ਵਿਚ ਪਵਾ।
ਨਾਲੇ ਲਿਖ ਦੇ ਗੁਰੂ ਗ੍ਰੰਥ 'ਚ 'ਕੱਲਾ ਹਜ਼ਰਤ ਸਾਹਿਬ ਖ਼ੁਦਾ।
ਧਨ-ਦੌਲਤ ਦੇ ਕੇ ਤੁਸਾਂ ਨੂੰ ਮੈਂ ਕਰ ਦਊਂਗਾ ਰਿਹਾਅ।
ਬੋਲੇ ਅੱਗੋਂ ਸੱਚੇ ਪਾਤਸ਼ਾਹ ਗੱਲ ਸੁਣ ਲੈ ਚੰਦੂ ਸ਼ਾਹ।
ਧਰਮ ਤੋਂ ਨਹੀਂ ਧਰਮੀਆਂ ਡੋਲਣਾ ਸਾਨੂੰ ਜਿੰਦ ਦੀ ਨਹੀਂ ਪਰਵਾਹ।
ਹੁੰਦੇ 'ਅਮਰਜੀਤ ਸਿੰਹਾਂ' ਅਮਰ ਉਹ ਜੋ ਜਾਂਦੇ ਧਰਮ ਨਿਭਾਅ।

ਸਭ ਸੰਗਤ ਕਹਿ ਦਿਉ ਵਾਹਿਗੁਰੂ!

# ਬੇਦਾਵੇ ਦਾ ਪ੍ਰਸੰਗ

ਅਨੰਦਪੁਰ ਸਾਹਿਬ ਦੀ ਪਾਵਨ ਧਰਤੀ 'ਤੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੂੰ ਬੇਦਾਵਾ ਦੇ ਕੇ ਕੁਝ ਸਿੰਘ ਗੁਰੂ ਜੀ ਦਾ ਸਾਥ ਛੱਡ ਆਏ। ਜਦੋਂ ਆਪਣੇ ਘਰਾਂ ਵਿਚ ਪਹੁੰਚੇ ਤਾਂ ਉਹਨਾਂ ਦਾ ਕੁਝ ਇਸ ਤਰ੍ਹਾਂ ਸਵਾਗਤ ਹੋਇਆ :

## (ਪੌੜੀ ਛੰਦ)

(1)

ਦੇ ਬੇਦਾਵੇ ਘਰਾਂ ਨੂੰ ਜਦ ਵਾਪਸ ਆਏ।
ਅੱਗੋਂ ਅਣਖੀ ਸ਼ੀਹਣੀਆਂ ਇਉਂ ਬੋਲ ਸੁਣਾਏ।
ਭਾਗੋ ਮਾਂ ਝਬਾਲ ਦੀ ਜਿਸ ਮਾਰੇ ਤਾਹਨੇ।
ਹੱਥੀਂ ਪਾ ਲਉ ਚੂੜੀਆਂ ਬਣ ਬਹੋ ਜ਼ਨਾਨੇ।

(2)

ਕਦੇ ਵੀ ਯਾਰ ਕੜਾਹ ਦੇ ਪੂਰੀ ਨਹੀਂ ਪਾਉਂਦੇ।
ਗੱਲੀਂ ਚੀਰ ਅਸਮਾਨ ਜੋ ਟਾਕੀ ਲਾਉਂਦੇ।
ਵੇਖ ਮੁਸੀਬਤ ਭੱਜਦੇ ਲਾ-ਲਾ ਬਹਾਨੇ।
ਹੱਥੀਂ..... .....

(3)

ਭੁੱਖ ਵੇਖ ਕੇ ਡੋਲ ਗਏ ਸੁੱਖਾਂ ਦੇ ਯਾਰੋ।
ਚੱਪਣੀ ਨੱਕ ਡੋਬ ਕੇ ਮਰ ਜਾਉ ਸਰਦਾਰੋ।
ਅਸੀਂ ਲੜਾਂਗੀਆਂ ਜਾ ਕੇ ਹੁਣ ਵਿਚ ਮੈਦਾਨੇ।
ਹੱਥੀਂ..... .....

(4)

ਵਿਚ ਮੁਸੀਬਤ ਗੁਰਾਂ ਨੂੰ 'ਕੱਲੇ ਛੱਡ ਆਏ।
ਲਿਖਣ ਬੇਦਾਵਾ ਲੱਗਿਆਂ ਕਿਉਂ ਨਾ ਘਬਰਾਏ।



ਮਰਦੇ ਡੁੱਬ ਦਰਿਆ ਵਿਚ ਤੁਸੀਂ ਸਾਰੇ ਜਾਣੇ।
ਹੱਥੀਂ..... .....

(5)

ਕਾਇਰਾਂ ਵਾਂਗਰ ਜੀਵਣਾ ਵੀ ਕਾਹਦਾ ਜੀਣਾ।
ਜੱਗ ਦੀਆਂ ਖੱਟੇ ਲਾਹਨਤਾਂ ਜੋ ਮਾਣਸ ਹੀਣਾ।
ਫੜ੍ਹਾਂ ਫੋਕੀਆਂ ਕਦੇ ਨਾ ਮਾਰਨ ਮਰਦਾਨੇ।
ਹੱਥੀਂ..... .....

(6)

ਘੁੰਢ ਕੱਢ ਸ਼ਰਮਿੰਦਿਓ ਤੁਸੀਂ ਮੁੱਖ ਛੁਪਾਓ।
ਰਿੜਕੋ ਦੁੱਧ ਮਧਾਣੀਆਂ ਘਰ ਪੋਚੇ ਲਾਓ।
ਪਲ ਵਿਚ ਪਰਖੇ ਗਏ ਹੋ ਤੁਸੀਂ ਖੋਟੇ ਆਨੇ।
ਹੱਥੀਂ..... .....

(7)

ਸ਼ਸਤਰ ਵਿਚ ਮੈਦਾਨ ਦੇ ਤੁਹਾਥੋਂ ਨਾ ਚੱਲੇ।
ਦਿੱਸਦੀ ਕੋਈ ਕਰਤੂਤ ਨਾ ਹੁਣ ਤੁਹਾਡੇ ਪੱਲੇ।
ਤਾਹੀਉਂ ਸਤਿਗੁਰ ਨਾਲ ਨਾ ਨਿਭ ਸਕੇ ਯਰਾਨੇ।
ਹੱਥੀਂ..... .....

(8)

ਲੱਗਾ ਮੱਥੇ ਦਾਗ਼ ਜੋ ਮਾਝੇ ਦੇ ਲਾਹੀਏ।
ਹੱਸ ਕੇ ਦਸਵੇਂ ਗੁਰਾਂ ਤੋਂ ਜਿੰਦ ਘੋਲ ਘੁਮਾਈਏ।
'ਅਮਰਜੀਤ ਸਿੰਘ' ਗਾਊਗਾ ਲਿਖ-ਲਿਖ ਤਰਾਨੇ।
ਹੱਥੀਂ ਪਾ ਲਉ ਚੂੜੀਆਂ ਬਣ ਬਹੋ ਜ਼ਨਾਨੇ।

ਔਰਤਾਂ ਦੇ ਤਾਅਨੇ-ਮਿਹਣਿਆਂ ਨੇ ਮਰਦਾਂ ਦੀ ਸੁੱਤੀ ਹੋਈ ਗ਼ੈਰਤ ਜਗਾ ਦਿੱਤੀ। ਸ. ਮਹਾਂ ਸਿੰਘ ਰਟੌਲ ਦੀ ਕਮਾਨ ਥੱਲੇ ਮਾਝੇ ਦੇ ਮਝੈਲ ਸੂਰਮੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਸਾਥ ਨਿਭਾਉਣ ਲਈ ਅਤੇ ਬੇਦਾਵਾ ਪੜਵਾਉਣ ਲਈ ਤਿਆਰੀਆਂ ਕਰਨ ਲੱਗੇ :

(ਕੋਰੜਾ)

(1)

ਜਦੋਂ ਕੋਈ ਸੁੱਤੀ ਗ਼ੈਰਤ ਜਗਾਂਵਦਾ।
ਮਰਦਾਂ ਦਾ ਖ਼ੂਨ ਹੈ ਉਬਾਲੇ ਖਾਂਵਦਾ।
ਸ਼ਮ੍ਹਾ ਵੇਖ ਭੌਰੇ ਮਾਰਨ ਉਡਾਰੀਆਂ।
ਮਾਝੇ 'ਚੋਂ ਮਝੈਲ ਕਰਦੇ ਤਿਆਰੀਆਂ।

(2)

ਮਹਾਂ ਸਿੰਘ ਸੂਰਾ ਉੱਠਿਆ ਰਟੌਲ ਜੀ।
ਸਿਰ ਨਾਲ ਕਹਿੰਦਾ ਹੈ ਨਿਭਾਉਣਾ ਕੌਲ ਜੀ।
ਲਹਿਣਾ ਨਹੀਂ ਇਹ ਦਾਗ ਜੇ ਨਾ ਜਾਨਾਂ ਵਾਰੀਆਂ।
ਮਾਝੇ 'ਚੋਂ..... .....

(3)

ਕਰਦੇ ਇਕੱਠ ਪਿੰਡ ਪਿੰਡ ਜਾ ਕੇ ਜੀ।
ਖੋਲ੍ਹ ਸਾਰਾ ਹਾਲ ਦੱਸਣ ਸੁਣਾ ਕੇ ਜੀ।
ਸਿੱਖੀ ਹੈ ਪਿਆਰੀ ਜਾਨਾਂ ਨਹੀਂ ਪਿਆਰੀਆਂ।
ਮਾਝੇ 'ਚੋਂ..... .....

(4)

ਮਾਤਾ ਭਾਗੋ ਕਹਿੰਦੀ ਲਲਕਾਰਾ ਮਾਰ ਕੇ।
ਟੁੱਟੀ ਨੂੰ ਗੰਢਾਉਣਾ ਪੈਣਾ ਜਾਨਾਂ ਵਾਰ ਕੇ।
ਸਿੱਖੀ ਨੂੰ ਖ਼ਰੀਦਣਾ ਜਿਨ੍ਹਾਂ ਵਪਾਰੀਆਂ।
ਮਾਝੇ 'ਚੋਂ..... .....

(5)

ਵੱਖ ਵੱਖ ਪਿੰਡਾਂ ਵਿਚੋਂ ਉੱਠੇ ਸ਼ੇਰ ਜੀ।
ਚੁੱਕ ਤਲਵਾਰਾਂ ਤੁਰਦੇ ਦਲੇਰ ਜੀ।
ਲੱਗੇ ਨੇ ਨਿਭਾਉਣ ਸਭੇ ਜ਼ੁੰਮੇਵਾਰੀਆਂ।
ਮਾਝੇ 'ਚੋਂ..... .....

(6)

ਮੋਢੇ 'ਤੇ ਕਮਾਨ ਭੱਥਿਆਂ 'ਚ ਤੀਰ ਜੀ।
ਤੋਰੇ ਨੇ ਸ਼ਿੰਗਾਰ ਹੱਥੀਂ ਭੈਣਾਂ ਵੀਰ ਜੀ।



ਹੋਣ ਕੁਰਬਾਨ ਦਿਲ ਵਿਚ ਧਾਰੀਆਂ।
ਮਾਝੇ 'ਚੋਂ..... .....

(7)

ਮਾਤਾ ਭਾਗੋ ਤੁਰੀ ਹੈ ਭਰਾਵਾਂ ਨਾਲ ਜੀ।
ਹੱਥ ਵਿਚ ਤੇਗ਼ ਮੋਢਾਂ ਉੱਤੇ ਢਾਲ ਜੀ।
ਘੋੜਿਆਂ ਦੇ ਉੱਤੇ ਕਰ ਅਸਵਾਰੀਆਂ।
ਮਾਝੇ 'ਚੋਂ..... .....

(8)

ਮੱਥੇ ਲੱਗਾ ਦਾਗ ਯੋਧੇ ਲਾਹੁਣ ਚੱਲੇ ਨੇ।
ਗੁਰਾਂ ਕੋਲੋਂ ਭੁੱਲ ਬਖ਼ਸ਼ਾਉਣ ਚੱਲੇ ਨੇ।
ਸੱਚੀਆਂ ਨੇ ਗੱਲਾਂ 'ਅਮਰ' ਉਚਾਰੀਆਂ।
ਮਾਝੇ 'ਚੋਂ ਮਝੈਲ ਕਰਦੇ ਤਿਆਰੀਆਂ।

ਮਹਾਂ ਸਿੰਘ ਅਤੇ ਮਾਤਾ ਭਾਗੋ ਦੀ ਕਮਾਨ ਥੱਲੇ ਮਝੈਲ ਸਿੰਘਾਂ ਦਾ ਵਹੀਰ ਖਿਦਰਾਣੇ ਦੀ ਢਾਬ 'ਤੇ ਜਾ ਕੇ ਮਰਦਾਂ ਦੀ ਤਰ੍ਹਾਂ ਲੜਿਆ ਅਤੇ ਬੇਦਾਵਾ ਪੜਵਾ ਦਿੱਤਾ। ਪਰ ਅੱਜ ਸਿੱਖ ਕੌਮ ਨਸ਼ਿਆਂ ਵਿਚ ਪੈ ਕੇ ਗੁਰੂ ਨੂੰ ਬੇਦਾਵੇ ਦੇ ਰਹੀ ਹੈ। ਅੱਜ ਨਾ ਤਾਂ ਮਝੈਲਾਂ ਵਿਚੋਂ ਮਹਾਂ ਸਿੰਘ ਦਿੱਸਦਾ ਹੈ, ਨਾ ਭੈਣਾਂ ਵਿਚੋਂ ਮਾਤਾ ਭਾਗ ਕੌਰ ਨਜ਼ਰ ਆਉਂਦੀ ਹੈ ਜੋ ਇਸ ਬੇਮੁੱਖਤਾ ਦੇ ਬੇਦਾਵੇ ਨੂੰ ਪੜਵਾ ਸਕੇ :

(ਗੀਤ ਗੱਡੀ)

(1)

ਪੰਜਾਬ ਵੱਸੇ ਜੋ ਗੁਰਾਂ ਦੇ ਨਾਂ 'ਤੇ ਕੀ ਦੱਸਾਂ ਮੈਂ ਹਾਲਾਤ ਇਸ ਦੇ,
ਗਈ ਵਿਗੜ ਪਨੀਰੀ ਮੇਰੀ ਕੌਮ ਦੀ ਨਸ਼ਿਆਂ 'ਚ ਪੈ-ਗੇ ਗੱਭਰੂ,
ਸਭ ਹੱਡੀਆਂ ਐਕਸਰੇ ਵਾਂਗੂੰ ਸਾਫ਼ ਦਿੱਸਣ ਬੁਨੈਣਾਂ 'ਚੋਂ।
ਮਹਾਂ ਸਿੰਘ ਨਹੀਂ ਮਝੈਲਾਂ ਵਿਚੋਂ ਲੱਭਦਾ, ਲੱਭੇ ਨਾ ਭਾਗ ਕੌਰ ਭੈਣਾਂ 'ਚੋਂ।

(2)

ਸਾਧ ਬਣ ਕੇ ਚੋਰੀਆਂ ਕਰਦੇ ਧਰਮ ਦੇ ਨਾਮ ਉੱਤੇ,
ਵਿਚ ਭੋਰਿਆਂ ਤਪੱਸਿਆ ਬਹਾਨੇ ਬੱਜਰ ਪਾਪ ਵਧੇ,
ਜਾਣ ਭੱਜੀਆਂ ਪਖੰਡੀਆਂ ਦੇ ਵੱਲ ਨੂੰ ਗਈ ਅਕਲ ਸ਼ੁਦੈਣਾਂ 'ਚੋਂ।
ਮਹਾਂ ਸਿੰਘ..... .....

(3)

ਜਾਨ ਵਾਰ ਕੇ ਬੇਦਾਵਾ ਪੜਵਾਇਆ ਪੜ੍ਹੋ ਇਤਿਹਾਸ ਦੇ ਵਿਚੋਂ,
ਮਹਾਂ ਸਿੰਘ ਦੀ ਹੈ ਧੰਨ ਕੁਰਬਾਨੀ ਮਾਝੇ ਦੀ ਜੀਹਨੇ ਟੁੱਟੀ ਗੰਢ ਲਈ,
ਟੁੱਟ ਗੁਰੂ ਤੋਂ ਜਵਾਨੀ ਅੱਜ ਦੀ ਲੰਘੀ ਨਸ਼ਿਆਂ ਦੇ ਵਹਿਣਾਂ 'ਚੋਂ।
ਮਹਾਂ ਸਿੰਘ..... .....

(4)

ਸਿਰ ਦੇ ਕੇ ਜੋ ਲਈਆਂ ਸਰਦਾਰੀਆਂ ਪੈਰਾਂ ਵਿਚ ਰੋਲ ਦਿੱਤੀਆਂ,
ਇਕ ਸੂਟੇ 'ਚ ਹਜ਼ਾਰ ਰੁਪਿਆ ਖਿੱਚਦੇ ਜਵਾਨ ਅੱਜ ਦੇ,
ਮੁੰਡੇ ਕੁੜੀਆਂ ਨਸ਼ੇ 'ਚ ਡੁੱਬੇ ਵੇਖ ਕੇ ਹੰਝੂ ਵਗਦੇ ਨੇ ਨੈਣਾਂ 'ਚੋਂ।
ਮਹਾਂ ਸਿੰਘ..... .....

(5)

ਯੁੱਗ ਬਦਲੇ ਸਾਦਗੀ ਵਿਸਰੀ ਤਾਹੀਉਂ ਕਰਜ਼ਾਈ ਹੋਏ ਆਂ,
ਕੇਸ ਕੱਟ ਦਸਤਾਰਾਂ ਸਿਰੋਂ ਲਾਹੀਆਂ ਫ਼ੈਸ਼ਨਾਂ ਨੇ ਖਾ ਲਈ ਦੁਨੀਆਂ,
ਗੰਦ ਸੁਣਦੈ ਟੱਬਰ ਸਾਰਾ ਦਲੇਰ ਮਹਿੰਦੀ ਦਿਆਂ ਗਾਣਿਆਂ 'ਚੋਂ।
ਮਹਾਂ ਸਿੰਘ..... .....

(6)

ਦੇ ਕੇ ਪਾਹੁਲ ਦਸਮੇਸ਼ ਜੀ ਨੇ ਸਾਨੂੰ ਅੰਮ੍ਰਿਤਧਾਰੀ ਕਰਿਆ,
ਹੋਵੇ ਮੌਤ ਤੋਂ ਰਹਿਤ ਸਿੰਘ ਸਜੇ ਜੋ ਜੀਵਨ ਮੁਕਤ ਬਣ ਜੇ,
ਵੇਖੋ ਅੱਜ ਦੀ ਜਵਾਨੀ ਅੰਮ੍ਰਿਤ ਫਿਰੇ ਲੱਭਦੀ ਕੁਨੈਣਾਂ 'ਚੋਂ।
ਮਹਾਂ ਸਿੰਘ..... .....

(7)

ਖ਼ੋਰੇ ਕਿਸ ਨੇ ਜੜ੍ਹਾਂ 'ਚ ਜ਼ਹਿਰ ਚੋਇਆ ਸਿੱਖ ਫੁਲਵਾੜੀ ਦੇ,
ਮੰਦੀ ਹਾਲਤ ਦੱਸੀ ਨਾ ਜਾਏ ਸੁੱਕ ਰਹੀਆਂ ਨੇ ਕਰੂੰਬਲਾਂ,
ਘੁਣ ਸਿੱਖੀ ਦੇ ਬੂਟੇ ਨੂੰ ਜਿਹੜਾ ਲੱਗਾ ਕਿਰ-ਕਿਰ ਪਵੇ ਟਹਿਣਾਂ 'ਚੋਂ।
ਮਹਾਂ ਸਿੰਘ ਨਹੀਂ ਮੜ੍ਹੈਲਾਂ ਵਿਚੋਂ ਲੱਭਦਾ, ਲੱਭੂ ਨਾ ਭਾਗ ਕੌਰ ਭੈਣਾਂ 'ਚੋਂ।

●



# ਪ੍ਰਸੰਗ—ਜੰਗ ਚਮਕੌਰ

ਸਰਸਾ ਨਦੀ ਕਿਨਾਰੇ ਪਰਿਵਾਰ ਵਿਛੋੜਾ ਪੈ ਜਾਣ ਤੋਂ ਬਾਅਦ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਰੋਪੜ ਦੇ ਰੰਘੜਾਂ ਨਾਲ ਲੜਾਈ ਕਰ ਕੇ ਚਮਕੌਰ ਪਿੰਡ ਦੇ ਬਾਗ਼ ਵਿਚ 40 ਸਿੰਘਾਂ ਸਮੇਤ ਜਾ ਬਿਰਾਜੇ। ਇਥੇ ਇਕ ਜ਼ਿਮੀਂਦਾਰ ਬੁੱਧੀ ਚੰਦ ਗੁਰੂ ਦੇ ਚਰਨਾਂ ਵਿਚ ਆਣ ਕੇ ਇਉਂ ਕਹਿਣ ਲੱਗਾ:

**(ਦਵੱਈਆ ਛੰਦ)**

(1)

ਬੁੱਧੀ ਚੰਦ ਨੇ ਅਰਜ਼ ਗੁਜ਼ਾਰੀ ਹਾਜ਼ਰ ਦਾਸ ਨਿਮਾਣਾ।
ਹੁਕਮ ਤੁਸਾਂ ਦਾ ਸਿਰ ਮੱਥੇ 'ਤੇ ਸਾਹਿਬ ਪਾਤਸ਼ਾਹ ਜਾਣਾਂ।
ਸਾਡੀ ਖ਼ਾਤਰ ਦੁਖੜੇ ਝੱਲਦੇ ਸੱਚ ਦੇ ਪਹਿਰੇਦਾਰੋ।
ਸਮਾਂ ਮੁਸੀਬਤ ਵਾਲਾ ਮੇਰੀ ਹਵੇਲੀ ਵਿਚ ਗੁਜ਼ਾਰੋ।

(2)

ਭਾਲ ਤੁਸਾਂ ਦੀ ਕਰੇ ਵਜੀਦਾ ਚੱਪਾ-ਚੱਪਾ ਛਾਣੇ।
ਖੋਲ੍ਹ ਸੁਣਾਓ ਹਾਲ ਪਾਤਸ਼ਾਹ ਕੀ ਵਰਤ-ਗੇ ਭਾਣੇ।
ਕਿਥੇ ਛੋਟੇ ਲਾਲ ਤੁਸਾਂ ਦੇ ਮੁੱਖੋਂ ਕੁਝ ਉਚਾਰੋ।
ਸਮਾਂ ਮੁਸੀਬਤ..... .....

(3)

ਦਾਤਾ ਦੁਸ਼ਮਣ ਬੱਦਲ ਵਾਂਗੂੰ ਚੜ੍ਹਿਆ ਚਾਰ ਚੁਫੇਰੇ।
ਪਿੰਡੋਂ ਬਾਹਰ ਹਵੇਲੀ ਮੇਰੀ ਚੱਲ ਲਗਾਓ ਡੇਰੇ।
ਨਾਲ ਗੁਰਾਂ ਦੇ ਆਓ ਛੇਤੀ ਹੁਣ ਸਿੰਘੋ ਸਰਦਾਰੋ।
ਸਮਾਂ ਮੁਸੀਬਤ..... .....

(4)

ਸਤਿਗੁਰ ਜੀ ਉਹ ਦਊ ਤੁਸਾਂ ਨੂੰ ਕੰਮ ਕਿਲ੍ਹੇ ਦਾ ਸਾਰਾ।
ਦੁਸ਼ਮਣ ਦੀ ਨਿਗਰਾਨੀ ਦੇ ਲਈ ਲੈਣਾ ਮੱਲ ਚੁਬਾਰਾ।
ਦੇਰ ਕਰੋ ਨਾ ਇਥੋਂ ਛੇਤੀ ਛੇਤੀ ਚਾਲੇ ਮਾਰੋ।
ਸਮਾਂ ਮੁਸੀਬਤ..........

(5)

ਮੇਰੇ ਕੋਲੋਂ ਸੇਵਾ ਲੈ ਕੇ ਮੇਰਾ ਮਾਣ ਵਧਾਇਆ।
ਧੰਨ ਭਾਗ ਨੇ ਮੇਰੇ ਦਾਤਾ ਕੰਮ ਤੁਸਾਂ ਦੇ ਆਇਆ।
ਕਹਿ ਨਿਮਾਣਾ ਸਿੱਖ ਗੁਰੂ ਜੀ ਛੇਤੀ ਚੱਲ ਪਧਾਰੋ।
ਸਮਾਂ ਮੁਸੀਬਤ..... .....

(6)

ਦਰਸ਼ਨ ਦਿੱਤੇ ਆਪ ਆਣ ਕੇ ਦਾਤੇ ਪਰਉਪਕਾਰੀ।
ਦਾਤਾ ਜੀ ਅਹਿਸਾਨ ਭੁੱਲੂ ਨਾ ਮੈਨੂੰ ਜ਼ਿੰਦਗੀ ਸਾਰੀ।
ਸੀਸ ਝੁਕੇ ਕਹੇ ਸ਼ਰਧਾਲੂ ਮੈਨੂੰ ਪਾਰ ਉਤਾਰੋ।
ਸਮਾਂ ਮੁਸੀਬਤ..... .....

(7)

ਦੁੱਖ ਮੁਸੀਬਤ ਦੇ ਵਿਚ ਕੱਟਿਆ ਕਿੱਦਾਂ ਸਮਾਂ ਲੰਮੇਰਾ।
ਪਰਜਾ ਬਦਲੇ ਦੁਖੜੇ ਸਹਿਣੇ ਧੰਨ ਆਪ ਦਾ ਜੇਰਾ।
ਖ਼ੁਦ ਦੁੱਖਾਂ ਦੇ ਵਹਿਣ 'ਚ ਰੁੜ੍ਹ ਕੇ ਡੁੱਬੀ ਪਰਜਾ ਤਾਰੋ।
ਸਮਾਂ ਮੁਸੀਬਤ..... .....

(8)

ਇਸ ਖੁੱਲ੍ਹੇ ਮੈਦਾਨ 'ਚ ਖ਼ਤਰਾ ਦੁਸ਼ਮਣ ਦਲ ਦਾ ਭਾਰਾ।
ਕੱਚੀ ਭਾਵੇਂ ਗੜ੍ਹੀ ਗੁਰੂ ਜੀ ਫਿਰ ਵੀ ਬੜਾ ਸਹਾਰਾ।
ਮੱਲ ਗੜ੍ਹੀ ਨੂੰ ਅੰਦਰ ਵੜ ਕੇ ਗੇਟ ਬਾਹਰਲਾ ਮਾਰੋ।
ਸਮਾਂ ਮੁਸੀਬਤ..... .....

(9)

ਪਾਟੇ ਬਸਤਰ ਨੰਗੇ ਪੈਰੀਂ ਤੁਹਾਡੇ ਰਾਜ ਦੁਲਾਰੇ।
ਕਈ ਪਹਿਰਾਂ ਦੇ ਭੁੱਖਣ ਭਾਣੇ ਆਪ ਗੁਰੂ ਜੀ ਸਾਰੇ।



ਰੁੱਖਾ ਮਿੱਸਾ ਛਕ 'ਅਮਰ' ਕਹਿ ਵਕਤ ਅੱਜ ਦਾ ਸਾਰੋ।
ਸਮਾਂ ਮੁਸੀਬਤ ਵਾਲਾ ਮੇਰੀ ਹਵੇਲੀ ਵਿਚ ਗੁਜ਼ਾਰੋ।

ਇਸ ਕੱਚੀ ਹਵੇਲੀ ਵਿਚ ਇਕ ਰਾਤ ਗੁਰੂ ਜੀ ਨੇ ਕੱਟੀ ਅਤੇ ਦਿਨ ਚੜ੍ਹਦੇ ਸਾਰ ਹੀ ਲੱਖਾਂ ਵੈਰੀ ਚਮਕੌਰ ਦੀ ਗੜ੍ਹੀ ਨੂੰ ਘੇਰ ਕੇ ਗੁਰੂ ਜੀ ਨੂੰ ਜਿਉਂਦਿਆਂ ਫੜਨ ਵਾਸਤੇ ਤਿਆਰੀਆਂ ਕਰਨ ਲੱਗੇ। ਚਮਕੌਰ ਦੀ ਹਵੇਲੀ ਨੂੰ ਪੌੜੀਆਂ ਲਾਈਆਂ ਗਈਆਂ ਅਤੇ ਸਭ ਤੋਂ ਪਹਿਲਾਂ ਨਾਹਰ ਖ਼ਾਨ ਪੌੜੀ 'ਤੇ ਚੜ੍ਹ ਕੇ ਗੁਰੂ ਜੀ ਨੂੰ ਜ਼ਿੰਦਾ ਫੜਨ ਦੀ ਹਿੰਮਤ ਵਿਖਾਉਣ ਲੱਗਾ। ਪੌੜੀ ਦੇ ਆਖ਼ਰੀ ਸਿਰੇ 'ਤੇ ਜਦੋਂ ਅੱਪੜਿਆ ਤਾਂ ਗੁਰੂ ਜੀ ਦੀ ਨਜ਼ਰ ਪੈ ਗਿਆ ਤੇ ਗੁਰੂ ਜੀ ਨੇ ਇਹਦੇ ਸੀਨੇ ਵਿਚ ਤੀਰ ਮਾਰ ਕੇ ਨਰਕਾਂ ਨੂੰ ਪੁਚਾ ਦਿੱਤਾ :

## (ਕੋਰੜਾ)

(1)

ਨਾਹਰ ਖ਼ਾਨ ਜਦੋਂ ਪੌੜੀ ਉੱਤੇ ਚੜ੍ਹਿਆ।
ਬਾਜਾਂ ਵਾਲੇ ਗੁਰਾਂ ਨੇ ਨਿਸ਼ਾਨਾ ਜੜ੍ਹਿਆ।
ਚੱਲਿਐਂ ਕਿਧਰ ਆਖਿਆ ਜਵਾਨ ਨੂੰ।
ਮੂਧੇ ਮੂੰਹ ਸੁੱਟ ਦਿੱਤਾ ਨਾਹਰ ਖ਼ਾਨ ਨੂੰ।

(2)

ਨਾਹਰ ਖ਼ਾਨ ਦੇ ਸਿਰ ਉੱਤੇ ਕਾਲ ਕੂਕਦਾ।
ਤੀਰ ਬਾਜਾਂ ਵਾਲੜੇ ਦਾ ਗਿਆ ਸ਼ੂਕਦਾ।
ਛੱਡਿਆ ਗੁਰਾਂ ਨੇ ਖਿੱਚ ਕੇ ਕਮਾਨ ਨੂੰ।
ਮੂਧੇ ਮੂੰਹ ਸੁੱਟ..... .....

(3)

ਸਵਰਨ ਮੁਖੀ ਤੀਰ ਗੁਰਾਂ ਨੇ ਚਲਾਇਆ ਹੈ।
ਝੱਟ ਪਾਰ ਉਹਦੇ ਸੀਨੇ 'ਚੋਂ ਲੰਘਾਇਆ ਹੈ।
ਅੱਖ ਦੇ ਝਮੱਕੇ ਲਿਆ ਉਹਦੀ ਜਾਨ ਨੂੰ।
ਮੂਧੇ ਮੂੰਹ ਸੁੱਟ..... .....

(4)

ਛਾਤੀ ਲਹੂ ਲੁਹਾਨ ਡੇਲੇ ਆ-ਗੇ ਬਾਹਰ ਜੀ।
ਨਿਕਲੇ ਪ੍ਰਾਣ ਡਿੱਗਦਿਆਂ ਸਾਰ ਜੀ।

ਨਰਕ ਪੁਚਾ-ਤਾ ਝੱਟ ਬੇਈਮਾਨ ਨੂੰ।
ਮੂਧੇ ਮੂੰਹ ਸੁੱਟ...... .....

(5)

ਮੰਗਣ ਦਿੱਤਾ ਨਾ ਉਹਨੂੰ ਘੁੱਟ ਪਾਣੀ ਜੀ।
ਭੱਜ-ਗੇ ਪਿਛਾਂਹ ਨੂੰ ਉਹਦੇ ਝੱਟ ਹਾਣੀ ਜੀ।
ਤਾਲੂ ਨਾਲ ਲਾ-ਤਾ ਸਭ ਦੀ ਜ਼ੁਬਾਨ ਨੂੰ।
ਮੂਧੇ ਮੂੰਹ ਸੁੱਟ...... .....

(6)

ਹੋ ਗਿਆ ਜੀ ਬੜਾ ਹੰਕਾਰ ਪਾਪੀ ਨੂੰ।
ਪਲਾਂ 'ਚ ਪੁਚਾਇਆ ਤਾਹੀਉਂ ਪਾਰ ਪਾਪੀ ਨੂੰ।
ਤੋੜ ਕੇ ਵਿਖਾ-ਤਾ ਗੁਰਾਂ ਉਹਦੇ ਮਾਨ ਨੂੰ।
ਮੂਧੇ ਮੂੰਹ ਸੁੱਟ...... .....

(7)

ਫੜਨ ਜੋ ਆਇਆ ਗੁਰੂ ਬਾਜਾਂ ਵਾਲੇ ਨੂੰ।
ਕੱਟ-ਤੀ ਨਰਕ ਦੀ ਟਿਕਟ ਕਾਹਲੇ ਨੂੰ।
ਚਾੜ੍ਹ ਦਿੱਤਾ ਗੱਡੀ ਪਲਾਂ 'ਚ ਸ਼ੈਤਾਨ ਨੂੰ।
ਮੂਧੇ ਮੂੰਹ ਸੁੱਟ...... .....

(8)

ਖ਼ਾਨ ਕੋਲੋਂ ਝੱਲਿਆ ਨਾ ਗਿਆ ਵਾਰ ਜੀ।
ਆ ਗਿਆ ਕਲੇਜਾ ਪਲਾਂ ਵਿਚ ਬਾਹਰ ਜੀ।
ਕੁੱਤੇ ਵਾਂਗੂ ਪਿਆ ਕੱਢ ਕੇ ਜ਼ੁਬਾਨ ਨੂੰ।
ਮੂਧੇ ਮੂੰਹ ਸੁੱਟ...... .....

(9)

ਖੁੱਲ੍ਹ ਗਿਆ ਮੜ੍ਹਾਸਾ ਡਿੱਗਦਿਆਂ ਸਾਰ ਜੀ।
ਖ਼ੂਨ ਦੇ 'ਅਮਰ' ਵਗ-ਗੇ ਝਲਾਰ ਜੀ।
ਕਰ ਦਿੱਤਾ ਫ਼ੇਲ੍ਹ ਵੈਰੀ ਦੇ ਪਲਾਨ ਨੂੰ।
ਮੂਧੇ ਮੂੰਹ ਸੁੱਟ ਦਿੱਤਾ ਨਾਹਰ ਖ਼ਾਨ ਨੂੰ।



ਨਾਹਰ ਖ਼ਾਨ ਦੇ ਮਾਰੇ ਜਾਣ ਤੋਂ ਬਾਅਦ ਗ਼ਨੀ ਖ਼ਾਂ ਪੌੜੀ 'ਤੇ ਚੜ੍ਹਿਆ। ਇਕ ਤੀਰ ਗੁਰੂ ਜੀ ਨੇ ਗ਼ਨੀ ਖ਼ਾਂ ਦੇ ਸੀਨੇ ਵਿਚ ਠੋਕਿਆ ਤੇ ਪਾਰ ਬੁਲਾ ਦਿੱਤਾ। ਜਿਹੜਾ ਤੀਜਾ ਖ਼ਵਾਜਾ ਖ਼ਿਜ਼ਰ ਖ਼ਾਂ ਸੀ, ਉਸ ਦੀ ਹਿੰਮਤ ਨਾ ਪਈ ਕਿ ਉਹ ਵੀ ਪੌੜੀ 'ਤੇ ਚੜ੍ਹੇ। ਮੌਤ ਸਾਹਮਣੇ ਵੇਖ ਕੇ ਉਹ ਜਾਨ ਬਚਾ ਕੇ ਭੱਜ ਗਿਆ। ਮੁਗ਼ਲਾਂ ਦੀ ਇਹ ਸਕੀਮ ਬੁਰੀ ਤਰ੍ਹਾਂ ਫ਼ੇਲ੍ਹ ਹੋਈ। ਆਖ਼ਰ ਜੰਗ ਦਾ ਐਲਾਨ ਹੋ ਗਿਆ। ਸਭ ਤੋਂ ਪਹਿਲਾਂ ਭਾਈ ਹਿੰਮਤ ਸਿੰਘ ਪਿਆਰਾ ਜੱਥਾ ਲੈ ਕੇ ਮੈਦਾਨ ਵਿਚ ਨਿੱਤਰਿਆ ਤੇ ਦਸ ਲੱਖ ਵੈਰੀ ਦਾ ਟਾਕਰਾ ਕਰ ਕੇ ਸ਼ਹੀਦ ਹੋ ਗਿਆ। ਉਸ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸਪੁੱਤਰ ਬਾਬਾ ਅਜੀਤ ਸਿੰਘ ਜੀ ਨੇ ਹਜ਼ੂਰ ਕੋਲੋਂ ਜੰਗ ਵਿਚ ਜਾਣ ਦੀ ਆਗਿਆ ਮੰਗੀ। ਗੁਰੂ ਗੋਬਿੰਦ ਸਿੰਘ ਜੀ ਨੇ ਥਾਪੜਾ ਦੇ ਕੇ ਬਾਬਾ ਅਜੀਤ ਸਿੰਘ ਜੀ ਨੂੰ ਮੈਦਾਨੇ-ਜੰਗ ਵੱਲ ਤੋਰ ਦਿੱਤਾ:

**(ਕੋਰੜਾ)**

(1)

ਦਸਵੇਂ ਪਿਤਾ ਦੀ ਕਰਨੀ ਮਹਾਨ ਜੀ।
ਸਾਹਮਣੇ ਖੜਾ ਹੈ ਪੁੱਤਰ ਜਵਾਨ ਜੀ।
ਸ਼ਸਤਰਾਂ ਨਾਲ ਮੜ੍ਹ ਦਿੱਤਾ ਅੰਗ-ਅੰਗ ਨੂੰ।
ਤੋਰ ਦਿੱਤਾ ਲਾਡਲਾ ਗੁਰਾਂ ਨੇ ਜੰਗ ਨੂੰ।

(2)

ਦੱਸਾਂ ਪਲ-ਪਲ ਜੋ ਗੜ੍ਹੀ 'ਚ ਬੀਤਦੇ।
ਸਿਰ 'ਤੇ ਸਜਾਈ ਕਲਗੀ ਅਜੀਤ ਦੇ।
ਚੱਕਰ ਸੁਨਹਿਰੀ ਮਾਤ ਪਾਉਣ ਚੰਦ ਨੂੰ।
ਤੋਰ ਦਿੱਤਾ...... .....

(3)

ਮੌਤ ਲਾੜੀ ਵਿਆਹੁਣ ਦਾ ਹੈ ਚਾਅ ਲਾੜੇ ਨੂੰ।
ਸਾਹਿਬਜ਼ਾਦਾ ਚੱਲਿਆ ਹੈ ਜੰਗੀ ਅਖਾੜੇ ਨੂੰ।
ਸਮ੍ਹਾ ਵੇਖ ਲਾਲੀ ਚੜ੍ਹ ਗਈ ਪਤੰਗ ਨੂੰ।
ਤੋਰ ਦਿੱਤਾ...... .....

(4)

ਉਮਰ ਸ਼ਹਿਜ਼ਾਦੇ ਦੀ ਸਤਾਰਾਂ ਸਾਲ ਜੀ।
ਪੂਰੇ ਅੱਠ ਸਿੰਘ ਸੂਰਮੇ ਦੇ ਨਾਲ ਜੀ।
ਸਾਥੀ ਨਾਲ ਲੈ ਲਿਆ ਹੈ ਸਿੰਘ ਨੰਦ ਨੂੰ।
ਤੋਰ ਦਿੱਤਾ..... .....

(5)

ਕੀਰਤੀ ਤੇ ਕੇਸਰਾ ਸੂਰੇ ਤੁਰੇ ਨਾਲ ਜੀ।
ਮੋਹਰ ਸਿੰਘ ਸੂਰਮਾ ਤੇ ਸਿੰਘ ਲਾਲ ਜੀ।
ਮੋਹਕਮ ਸਿੰਘ ਪਿਆਰਾ ਪੜ੍ਹਦਾ ਅਨੰਦ ਨੂੰ।
ਤੋਰ ਦਿੱਤਾ..... .....

(6)

ਤੁਰਿਆ ਹੈ ਈਸ਼ਰ ਸਿੰਘ ਨਾਲ ਸ਼ੇਰ ਜੀ।
ਲੈ ਗੁਰਾਂ ਤੋਂ ਆਗਿਆ ਤੁਰੇ ਦਲੇਰ ਜੀ।
ਦੇਵਾ ਸਿੰਘ ਤੁਰਿਆ ਹੈ ਲਾਹ ਕੇ ਸੰਗ ਨੂੰ।
ਤੋਰ ਦਿੱਤਾ..... .....

(7)

ਮਗਰ ਬਰਾਤੀ ਅਤੇ ਲਾੜਾ ਮੂਹਰੇ ਜੀ।
ਛੱਡਦੇ ਜੈਕਾਰੇ ਨੇ ਦਲੇਰ ਸੂਰੇ ਜੀ।
ਖੇਡਣੀ ਹੈ ਹੋਲੀ ਡੋਲ੍ਹ ਲਹੂ ਦੇ ਰੰਗ ਨੂੰ।
ਤੋਰ ਦਿੱਤਾ..... .....

(8)

ਮਰਦਾਂ ਦਾ ਵਾਰ ਚੀਰ ਜਾਂਦਾ ਕਾਇਰਾਂ ਨੂੰ।
ਜੰਗ ਦਾ ਹੈ ਢੰਗ ਜੰਗ ਦਿਆਂ ਮਾਹਿਰਾਂ ਨੂੰ।
ਜਾਨ ਪਏ ਗਵਾਉਣ ਵੈਰੀ ਭਾੜੇ ਭੰਗ ਨੂੰ।
ਤੋਰ ਦਿੱਤਾ..... .....

(9)

ਪੁੱਤ ਦਸਮੇਸ਼ ਜੀ ਦਾ ਤੇਗ਼ ਵਾਹੁੰਦਾ ਹੈ।
ਰਣ ਵਿਚ ਵੈਰੀ ਦੇ ਸੱਥਰ ਲਾਹੁੰਦਾ ਹੈ।
ਲਿਖਦਾ 'ਅਮਰਜੀਤ ਸਿੰਘ' ਛੰਦ ਨੂੰ।
ਤੋਰ ਦਿੱਤਾ ਲਾਡਲਾ ਗੁਰਾਂ ਨੇ ਜੰਗ ਨੂੰ।



ਅੱਠ ਸਾਥੀਆਂ ਨੂੰ ਨਾਲ ਲੈ ਕੇ ਬਾਬਾ ਅਜੀਤ ਸਿੰਘ ਜੀ ਮੈਦਾਨੇ-ਜੰਗ ਵਿਚ ਸ਼ੇਰ ਵਾਂਗ ਜਾ ਦਹਾੜੇ। ਬਾਪੂ ਸੋਹਣ ਸਿੰਘ ਜੀ ਸੀਤਲ ਹੋਰਾਂ ਨੇ ਬੜੀਆਂ ਸੁੰਦਰ ਸਤਰਾਂ ਅੰਕਿਤ ਕੀਤੀਆਂ ਹਨ:

**ਚੜ੍ਹਿਆ ਸਾਹਿਬ ਅਜੀਤ ਸਿੰਘ ਹੱਥ ਪਕੜ ਭਵਾਨੀ।**
**ਵਧ-ਵਧ ਤੇਗ਼ਾਂ ਮਾਰਦਾ ਅਰਜਨ ਦਾ ਸਾਨੀ।**
**ਅੱਜ ਜਿਉਂਦਾ ਇਕ ਨਹੀਂ ਛੱਡਣਾ ਉਹਨੇ ਦਿਲ ਵਿਚ ਠਾਣੀ।**

ਆਪਣਾ ਜੱਥਾ ਲੈ ਕੇ ਬਾਬਾ ਅਜੀਤ ਸਿੰਘ ਵੈਰੀ ਦਲਾਂ ਦੇ ਟੋਟੇ ਕਰਦਾ ਹੋਇਆ ਜਾਮੇ-ਸ਼ਹਾਦਤ ਪੀ ਗਿਆ। ਚਮਕੌਰ ਦੀ ਗੜ੍ਹੀ ਵਿਚੋਂ ਪੁੱਤਰ ਨੂੰ ਸ਼ਹੀਦ ਹੁੰਦਿਆਂ ਵੇਖ ਗੁਰੂ ਗੋਬਿੰਦ ਸਿੰਘ ਜੀ ਨੇ ਜੈਕਾਰਿਆਂ ਦੀ ਗੂੰਜ ਪਾ ਦਿੱਤੀ। ਵੀਰ ਨੂੰ ਸ਼ਹੀਦ ਹੁੰਦਿਆਂ ਵੇਖ ਕੇ ਬਾਬਾ ਜੁਝਾਰ ਸਿੰਘ ਦੇ ਡੌਲੇ ਫਰਕੇ ਤੇ ਜੋਸ਼-ਜਵਾਲਾ ਭੜਕ ਉੱਠੀ। ਬਾਬਾ ਜੁਝਾਰ ਸਿੰਘ ਕਲਗੀਧਰ ਪਾਤਸ਼ਾਹ ਦੇ ਸਾਹਮਣੇ ਆਣ ਕੇ ਇਸ ਤਰ੍ਹਾਂ ਕਹਿਣ ਲੱਗਾ:

## (ਪੌੜੀ ਛੰਦ)

(1)

ਝੁਕ ਕੇ ਸ਼ੇਰ ਜੁਝਾਰ ਸਿੰਘ ਸਤਿਗੁਰ ਨੂੰ ਕਹਿੰਦਾ।
ਉਹ ਨਹੀਂ ਪੁੱਤਰ ਸ਼ੇਰ ਦਾ ਜੋ ਲੁਕ ਕੇ ਬਹਿੰਦਾ।
ਮੈਂ ਹਾਂ ਵੀਰ ਅਜੀਤ ਦਾ ਕਰ ਕੀ ਨਹੀਂ ਸਕਦਾ।
ਵਿੱਛੜ ਵੱਡੇ ਵੀਰ ਤੋਂ ਮੈਂ ਜੀ ਨਹੀਂ ਸਕਦਾ।

(2)

ਤੱਕ ਕੇ ਵੱਡੇ ਵੀਰ ਨੂੰ ਤੀਰਾਂ ਨਾਲ ਮੜ੍ਹਿਆ।
ਡੌਲੇ ਫਰਕੇ ਸ਼ੇਰ ਦੇ ਰੋਹ ਡਾਢਾ ਚੜ੍ਹਿਆ।
ਕਹਿੰਦਾ ਵੱਡਿਆਂ ਵਾਲੜੀ ਲੀਹ ਛੱਡ ਨਹੀਂ ਸਕਦਾ।
ਵਿੱਛੜ ਵੱਡੇ ਵੀਰ ਤੋਂ..... .....

(3)

ਜੂਝਾਂ ਮਗਰੇ ਵੀਰ ਦੇ ਮੈਂ ਰਣ ਵਿਚ ਜਾ ਕੇ।
ਭੁੱਖ ਮਿਟਾਵਾਂ ਤੇਗ਼ ਦੀ ਦੁਸ਼ਮਣ ਝਟਕਾ ਕੇ।
ਰਹੀਂ ਪਾਤਸ਼ਾਹ ਗੜ੍ਹੀ 'ਚੋਂ ਮੇਰੇ ਵੱਲ ਤੱਕਦਾ।
ਵਿੱਛੜ ਵੱਡੇ ਵੀਰ ਤੋਂ..... .....

(4)

ਦਿਉ ਆਗਿਆ ਗੁਰੂ ਜੀ ਮੈਂ ਹੋਵਾਂ ਰਵਾਨਾ।
ਮੌਤ ਵੇਖ ਘਬਰਾਵਣਾ ਮਰਦਾਂ ਨੂੰ ਤਾਹਨਾ।
ਹੜ੍ਹ ਵੈਰੀ ਦੇ ਵੇਖਿਉ ਡਾਹ ਛਾਤੀ ਡੱਕਦਾ।
ਵਿੱਛੜ ਵੱਡੇ ਵੀਰ ਤੋਂ..... .....

(5)

ਜੂਝਾਂ ਵਿਚ ਮੈਦਾਨ ਦੇ ਇਹ ਰੀਝ ਹੈ ਦਿਲ ਦੀ।
ਮਰਦਾਂ ਵਾਲੀ ਮੌਤ ਹੈ ਕਿਸਮਤ ਨਾਲ ਮਿਲਦੀ।
ਵੇਖ ਸਾਹਮਣੇ ਮੌਤ ਮੈਂ ਡਰ ਹੀ ਨਹੀਂ ਸਕਦਾ।
ਵਿੱਛੜ ਵੱਡੇ ਵੀਰ ਤੋਂ..... .....

(6)

ਮੇਰਾ ਨਾਮ ਜੁਝਾਰ ਹੈ ਜੂਝਣ ਦਾ ਵੱਲ ਹੈ।
ਰੱਖਿਆ ਕਰਨੀ ਧਰਮ ਦੀ ਏਸੇ ਵਿਚ ਭੱਲ ਹੈ।
ਹਿੱਸਾ ਮੈਨੂੰ ਦੇ ਦਿਉ ਮੇਰੇ ਇਸ ਹੱਕ ਦਾ।
ਵਿੱਛੜ ਵੱਡੇ ਵੀਰ ਤੋਂ..... .....

(7)

ਮਾਰਾਂ ਵੱਡੇ ਵੀਰ ਤੋਂ ਵੱਧ ਦੁਸ਼ਮਣ ਰਣ ਵਿਚ।
ਤੀਰ ਵਧੇਰੇ ਵੀਰ ਤੋਂ ਮੈਂ ਸਹਿ ਲਾਂ ਤਨ ਵਿਚ।
ਕਰਾਂ ਟਾਕਰਾ ਜਾ ਕੇ ਵੈਰੀ ਦਸ ਲੱਖ ਦਾ।
ਵਿੱਛੜ ਵੱਡੇ ਵੀਰ ਤੋਂ..... .....

(8)

ਵਾਰ ਵਿਰੋਧੀ ਕਰੇ ਜੋ ਛਾਤੀ ਵਿਚ ਝੱਲਾਂ।
ਮਗਰੇ ਵੱਡੇ ਵੀਰ ਦੇ ਮੈਂ ਮਾਰਾਂ ਮੱਲਾਂ।
ਲਾੜੀ ਮੌਤ ਵਿਆਹੁਣ ਤੋਂ ਮੈਂ ਵੀ ਨਹੀਂ ਝਕਦਾ।
ਵਿੱਛੜ ਵੱਡੇ ਵੀਰ ਤੋਂ..... .....

(9)

ਮੌਤ ਸਾਹਮਣੇ ਵੇਖ ਜੋ ਪਿੱਛੇ ਨਹੀਂ ਹਟਦੇ।
'ਅਮਰਜੀਤ' ਕਹਿ ਅਮਰ ਹੋ ਜੱਸ ਜੱਗ ਦਾ ਖੱਟਦੇ।



ਜੌਹਰ ਵਿਖਾਵਾਂ ਤੇਗ਼ ਦੇ ਰਣ ਵੇਖਿਉ ਭਖਦਾ।
ਵਿੱਛੜ ਵੱਡੇ ਵੀਰ ਤੋਂ ਮੈਂ ਜੀ ਨਹੀਂ ਸਕਦਾ।

ਕਲਗੀਧਰ ਪਾਤਸ਼ਾਹ ਨੇ ਪੁੱਤਰ ਦੀ ਦਲੇਰੀ ਵੇਖ ਕੇ ਜੰਗ ਦੇ ਮੈਦਾਨ ਵਿਚ ਜਾਣ ਦੀ ਆਗਿਆ ਦੇ ਦਿੱਤੀ। ਬਾਬਾ ਜੀਵਨ ਸਿੰਘ ਰੰਗਰੇਟਾ, ਜੋ ਗੜ੍ਹੀ ਦੇ ਦਰਵਾਜ਼ੇ 'ਤੇ ਪਹਿਰਾ ਦੇ ਰਿਹਾ ਸੀ, ਉਸ ਨੇ ਜਦੋਂ ਵੇਖਿਆ ਕਿ ਗੁਰੂ ਗੋਬਿੰਦ ਸਿੰਘ ਜੀ ਆਪਣੇ ਛੋਟੇ ਪੁੱਤਰ ਨੂੰ ਜੰਗ ਦੇ ਮੈਦਾਨ ਵੱਲ ਤੋਰ ਰਹੇ ਹਨ ਤਾਂ ਬਾਬਾ ਜੀਵਨ ਸਿੰਘ ਗਲ ਵਿਚ ਪੱਲਾ ਪਾ ਕੇ ਗੁਰੂ ਜੀ ਅੱਗੇ ਇਕ ਤਰਲਾ ਇਸ ਤਰ੍ਹਾਂ ਕਰਦਾ ਹੈ:

**(ਤਰਜ਼)**

ਜੂਝਾਂ ਮੈਂ ਜੁਝਾਰ ਦੀ ਜਗ੍ਹਾ ਜਾ ਕੇ ਵੈਰੀ ਨਾਲ ਜੰਗ ਦੇ ਮੈਦਾਨੀ।
ਇਕ ਪੁੱਤ ਕੋਲ ਰੱਖ ਲੈ ਦਾਤਾ ਦੁਨੀਆਂ 'ਚ ਆਖ਼ਰੀ ਨਿਸ਼ਾਨੀ।

(1)

ਅੱਗੇ ਛੋਟੇ ਲਾਲ ਵਿੱਛੜੇ ਲੱਗੇ ਉਹਨਾਂ ਦਾ ਪਤਾ ਨਾ ਕੋਈ।
ਜਾਨੋਂ ਪਿਆਰੀ ਮਾਂ ਵਿੱਛੜੀ ਕੀਤੀ ਸਰਸਾ ਨਦੀ ਨੇ ਅਨਹੋਈ।
ਭਾਈ ਜੈਤਾ ਹੌਕੇ ਭਰਦਾ ਜਾਂਦਾ ਛਮ-ਛਮ ਅੱਖੀਆਂ 'ਚੋਂ ਪਾਣੀ।
ਇਕ ਪੁੱਤ..... .....

(2)

ਧੰਨ ਤੇਰਾ ਜੇਰਾ ਪਾਤਸ਼ਾਹ ਹੱਥੀਂ ਜੰਗ ਨੂੰ ਜੁਝਾਰ ਸਿੰਘ ਘੱਲਿਆ।
ਦੋ ਪੁੱਤ ਪਹਿਲਾਂ ਵਿੱਛੜੇ ਤੀਜੇ ਪੁੱਤ ਦਾ ਵਿਛੋੜਾ ਝੱਲਿਆ।
ਕਿਹੋ ਜਿਹਾ ਜੇਰਾ ਤੁਸਾਂ ਦਾ ਨਹੀਂ ਮੁੱਖ 'ਤੇ ਰਤਾ ਪਰੇਸ਼ਾਨੀ।
ਇਕ ਪੁੱਤ..... .....

(3)

ਲਾੜੇ ਜਿਉਂ ਚੜ੍ਹਨ ਜੰਞ ਨੂੰ ਏਦਾਂ ਸੱਜ ਕੇ ਅਜੀਤ ਸਿੰਘ ਤੇਰਾ।
ਮੌਤ ਨੂੰ ਵਿਆਹੁਣ ਘੱਲਿਆ ਹੱਥੀਂ ਪਾਤਸ਼ਾਹ ਕਿਹੋ ਜਿਹਾ ਜੇਰਾ।
ਛੱਡੇ ਤੂੰ ਜੈਕਾਰੇ ਦਾਤਿਆ ਵੱਜੀ ਵੇਖ ਕੇ ਪੁੱਤਰ ਦੇ ਕਾਨੀ।
ਇਕ ਪੁੱਤ..... .....

(4)

ਤੇਰਾ ਇਹ ਜੁਝਾਰ ਲਾਡਲਾ ਦਾਤਾ ਗੜ੍ਹੀ 'ਚੋਂ ਬਾਹਰ ਨਾ ਜਾਵੇ।
ਇਹਦੀ ਆਈ ਮੈਂ ਮਰਾਂਗਾ ਜੈਤਾ ਗੁਰਾਂ ਨੂੰ ਵਾਸਤੇ ਪਾਵੇ।

ਜਾਣ ਦਿਉ ਮੈਨੂੰ ਜੰਗ ਨੂੰ ਲੱਗੇ ਕੌਮ ਲੇਖੇ ਮੇਰੀ ਜ਼ਿੰਦਗਾਨੀ।
ਇਕ ਪੁੱਤ..... .....

(5)

ਪੁੱਤਾਂ ਨਾਲ ਜਹਾਨ ਵੱਸਦਾ ਰਹਿੰਦੀ ਦੁਨੀਆਂ ਪੁੱਤਾਂ ਦੀ ਸੁੱਖ ਮੰਗਦੀ।
ਬੁਰੇ ਨੇ ਵਿਛੋੜੇ ਪੁੱਤਾਂ ਦੇ ਘੜੀ ਵਾਂਗ ਹੈ ਜੁੱਗਾਂ ਦੇ ਲੰਘਦੀ।
ਜਿਨ੍ਹਾਂ ਘਰ ਨਹੀਂ ਲਾਡਲੇ ਉਹਨਾ ਮਾਪਿਆਂ ਲਈ ਦੁਨੀਆਂ ਵੈਰਾਨੀ।
ਇਕ ਪੁੱਤ..... .....

(6)

ਦੁਨੀਆਂ ਦਾ ਮੇਵਾ ਮਿੱਠੜਾ ਲੱਗੇ ਸਭਨਾਂ ਨੂੰ ਪੁੱਤਰ ਪਿਆਰਾ।
ਪੁੱਤਾਂ ਨਾਲ ਸਾਝ ਜੱਗ 'ਤੇ ਪੁੱਤ ਮਾਪਿਆਂ ਦੀ ਜਿੰਦ ਦਾ ਸਹਾਰਾ।
ਮਾਪਿਆਂ ਦਾ ਖ਼ੂਨ ਵਧਦਾ ਜਦੋਂ ਲਾਡਲੇ 'ਤੇ ਚੜ੍ਹਦੀ ਜਵਾਨੀ।
ਇਕ ਪੁੱਤ..... .....

(7)

ਮਾਪਿਆਂ ਦੇ ਵਿਹੜੇ ਸੱਖਣੇ ਪੁੱਤ ਚੰਦ ਬਣ ਚਾਨਣ ਖਿਲਾਰੇ।
ਸੀਨੇ ਲੱਗ ਠੰਢ ਪਾਂਵਦੇ ਪੁੱਤ ਹੁੰਦੇ ਨੇ ਅੱਖਾਂ ਦੇ ਤਾਰੇ।
ਦੂਰ ਹੋਇਆ ਜਦੋਂ ਪੁੱਤ ਸੀ ਅੰਨ੍ਹੀ ਹੋ ਗਈ ਇਛਰਾਂ ਰਾਣੀ।
ਇਕ ਪੁੱਤ..... .....

(8)

ਸੁੰਞਾ ਸੰਸਾਰ ਲੱਗਦਾ ਹੁੰਦੀ ਪੁੱਤਾਂ ਬਿਨਾਂ ਜ਼ਿੰਦਗੀ ਅਧੂਰੀ।
ਸਦਾ ਰਹਿਣ ਅੱਖਾਂ ਸਾਹਮਣੇ ਜਰੀ ਜਾਏ ਨਾ ਪੁੱਤਾਂ ਦੀ ਦੂਰੀ।
ਜੱਚਦੀ ਨਹੀਂ 'ਅਮਰ ਸਿਹਾਂ' ਬਿਨਾਂ ਫੁੱਲ ਤੋਂ ਬਿਰਛ ਦੀ ਟਾਹਣੀ।
ਇਕ ਪੁੱਤ ਕੋਲ ਰੱਖ ਲੈ ਦਾਤਾ ਦੁਨੀਆਂ 'ਚ ਆਖ਼ਰੀ ਨਿਸ਼ਾਨੀ।

ਜੀਵਨ ਸਿੰਘ ਨੂੰ ਛਾਤੀ ਨਾਲ ਲਾ ਕੇ ਗੁਰੂ ਜੀ ਕਹਿਣ ਲੱਗੇ, "ਭਾਈ ਜੈਤਾ ਜੀ। ਅਸੀਂ ਜੁਝਾਰ ਸਿੰਘ ਵਿਚ ਤੇ ਤੇਰੇ ਵਿਚ ਕੋਈ ਫ਼ਰਕ ਨਹੀਂ ਸਮਝਦੇ। ਜੇ ਜੁਝਾਰ ਸ਼ਹੀਦ ਹੋ ਗਿਆ ਤਾਂ ਤੂੰ ਸਾਡੇ ਕੋਲ ਹੈਂ। ਇਸ ਲਈ ਦਰਵਾਜ਼ਾ ਖੋਲ੍ਹੋ ਤੇ ਜੁਝਾਰ ਸਿੰਘ ਨੂੰ ਸ਼ਹੀਦ ਹੋਣ ਲਈ ਜਾਣ ਦਿਉ।" ਗੁਰੂ ਜੀ ਦੇ ਹੁਕਮ ਨਾਲ ਗੜ੍ਹੀ ਦਾ ਦਰਵਾਜ਼ਾ ਖੁੱਲ੍ਹਾ ਅਤੇ ਜੁਝਾਰ ਸਿੰਘ ਆਪਣੇ ਸਾਥੀਆਂ ਸਣੇ ਲੱਖਾਂ ਦਾ ਟਾਕਰਾ ਕਰਦਾ ਹੋਇਆ ਸ਼ਹੀਦ ਹੋ ਗਿਆ। ਪੁੱਤਰਾਂ ਦੀ ਸ਼ਹੀਦੀ ਤੋਂ ਬਾਅਦ ਗੁਰੂ ਜੀ ਨੇ ਖ਼ਾਲਸਾ



ਪੰਥ ਕੋਲੋਂ ਜੰਗ ਨੂੰ ਜਾਣ ਦੀ ਆਗਿਆ ਮੰਗੀ ਪਰ ਪੰਥ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਦਾਤਾ ਜੀ। ਤੁਸੀਂ ਚਮਕੌਰ ਦੀ ਗੜ੍ਹੀ ਨੂੰ ਛੱਡ ਕੇ ਚਲੇ ਜਾਉ। ਇਹ ਪੰਥ ਦੀ ਇੱਛਾ ਹੈ। ਕਲਗੀਧਰ ਪਾਤਸ਼ਾਹ ਨੇ ਪੰਥ ਦਾ ਹੁਕਮ ਮੰਨ ਕੇ ਕਲਗੀ ਤੋੜਾ ਬਾਬਾ ਸੰਗਤ ਸਿੰਘ ਨੂੰ ਸੌਂਪ ਕੇ ਗੜ੍ਹੀ ਛੱਡ ਦਿੱਤੀ ਤੇ ਮਗਰ ਜੋ ਸਿੰਘ ਗੜ੍ਹੀ ਵਿਚ ਬਾਕੀ ਸਨ, ਉਹਨਾ ਨੇ ਕਿਵੇਂ ਲੱਖਾਂ ਦਾ ਟਾਕਰਾ ਕਰ ਕੇ ਸ਼ਹੀਦੀ ਪਾਈ, ਉਹ ਤਸਵੀਰ ਇਸ ਤਰ੍ਹਾਂ ਪੇਸ਼ ਹੈ:

**(ਦਵੱਈਆ ਛੰਦ)**

(1)

ਛੱਡ ਗੜ੍ਹੀ ਨੂੰ ਸਤਿਗੁਰ ਨਿਕਲੇ ਉੱਚੀ ਛੱਡ ਜੈਕਾਰੇ।
ਮਗਰ ਗੜ੍ਹੀ ਵਿਚ ਸ਼ੇਰ ਸੂਰਮੇ ਚੋਟਾਂ ਲਾਉਣ ਨਗਾਰੇ।
ਕਹਿਰੀ ਹੱਲਾ ਕਰ ਕੇ ਦੁਸ਼ਮਣ ਆਣ ਗੜ੍ਹੀ ਵਿਚ ਵੜਦਾ।
'ਕੱਲਾ-'ਕੱਲਾ ਯੋਧਾ ਵੇਖੋ ਲੱਖਾਂ ਦੇ ਨਾਲ ਲੜਦਾ।

(2)

ਰੂਪ ਆਪਣਾ ਜਾਣ ਸਤਿਗੁਰਾਂ ਬਖ਼ਸ਼ੀ ਜ਼ਿੰਮੇਵਾਰੀ।
ਕਲਗੀ ਤੋੜਾ ਸੌਂਪ ਗੁਰਾਂ ਨੇ ਬਖ਼ਸ਼ਿਸ਼ ਕੀਤੀ ਭਾਰੀ।
ਸੰਗਤ ਸਿੰਘ ਬੰਨ੍ਹ ਬੰਨ੍ਹਣਾ ਈ ਤੂੰ ਵੈਰੀ ਦੇ ਹੜ੍ਹ ਦਾ।
'ਕੱਲਾ-'ਕੱਲਾ ਯੋਧਾ..... .....

(3)

ਛੱਟੇ ਖਲੋਤੇ ਵਿਚ ਗੜ੍ਹੀ ਦੇ ਅੱਠ ਸੂਰਮੇ ਭਾਰੀ।
ਸੰਤ ਸਿੰਘ ਤੇ ਰਾਮ ਸਿੰਘ ਜੀ ਕੇਹਰ ਸਿੰਘ ਬਲਕਾਰੀ।
ਨਾਲ ਤੇਗ ਦੇ ਦੇਵਾ ਸਿੰਘ ਹੈ ਕਟੀਆਂ-ਕਟੀਆਂ ਨੂੰ ਘੜਦਾ।
'ਕੱਲਾ-'ਕੱਲਾ ਯੋਧਾ..... .....

(4)

ਦੁਸ਼ਮਣ ਦਲ ਦੇ ਪੈਰ ਉਖੇੜਨ ਲੜ ਯੋਧੇ ਫੁਰਤੀਲੇ।
ਜੀਵਨ ਸਿੰਘ ਤੇ ਕਾਠਾ ਸਿੰਘ ਜੀ ਅਣਖੀ ਬੀਰ ਜੋਸ਼ੀਲੇ।
ਸੰਤੋਖ ਸਿੰਘ ਸੂਰੇ ਦੇ ਅੱਗੇ ਕੋਈ ਵੈਰੀ ਨਹੀਂ ਅੜਦਾ।
'ਕੱਲਾ-'ਕੱਲਾ ਯੋਧਾ..... .....

(5)

ਇਕ ਦਾਅ ਗਿਣਤੀ ਲੱਖਾਂ ਦੀ ਤੇ ਇਕ ਦਾਅ ਅੱਠ ਜੁਝਾਰੂ।
ਹਿੰਮਤ ਵਾਲੇ ਸ਼ੇਰ ਸੂਰਮੇ ਕਈਆਂ-ਕਈਆਂ 'ਤੇ ਭਾਰੂ।
ਜੋ ਸਿੰਘਾਂ ਦੇ ਅੱਗੇ ਅੜਦਾ ਨਾਲ ਤੇਗ ਦੇ ਝੜਦਾ।
'ਕੱਲਾ-'ਕੱਲਾ ਯੋਧਾ..... .....

(6)

ਸੈਂਕੜਿਆਂ ਦੇ ਪੂਰ ਖਪਾਏ ਸੂਰਮਿਆਂ ਸਰਦਾਰਾਂ।
ਲੋਥਾਂ ਉੱਤੇ ਲੋਥਾਂ ਚੜ੍ਹੀਆਂ ਵਗਣ ਲਹੂ ਦੀਆਂ ਧਾਰਾਂ।
ਉਹ ਨਾ ਮੰਗੇ ਪਾਣੀ ਜੀਹਦੇ ਤੇਗ ਖ਼ਾਲਸਾ ਜੜ੍ਹਦਾ।
'ਕੱਲਾ-'ਕੱਲਾ ਯੋਧਾ..... .....

(7)

ਕਈ-ਕਈ ਫੱਟ ਸਹਾਰ ਸੂਰਮੇ ਅੰਤ ਸ਼ਹੀਦੀ ਪਾ ਗਏ।
ਅੱਠ ਪੋਹ ਦੇ ਦਿਨ ਜ਼ਿੰਦਗੀ ਆਪਣੀ ਨਾਮ ਕੌਮ ਦੇ ਲਾ ਗਏ।
'ਅਮਰਜੀਤ' ਜੱਸ ਵਿਚ ਸਭਾ ਦੇ ਸੂਰਮਿਆਂ ਦਾ ਪੜ੍ਹਦਾ।
'ਕੱਲਾ-'ਕੱਲਾ ਯੋਧਾ ਵੇਖੋ ਲੱਖਾਂ ਦੇ ਨਾਲ ਲੜਦਾ।

22 ਦਸੰਬਰ 1704, 8 ਪੋਹ ਵਾਲੇ ਦਿਨ ਚਮਕੌਰ ਦਾ ਜੰਗ ਹੋਇਆ। ਆਪਣੇ ਪੁੱਤਰ ਅਤੇ ਸਾਥੀ ਸਿੰਘ ਸ਼ਹੀਦ ਕਰਵਾ ਕੇ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਦੀ ਗੜ੍ਹੀ ਵਿਚੋਂ ਨਿਕਲ ਗਏ।

●



# ਇਕ ਆਜ਼ਾਦੀ ਖ਼ਾਤਰ ਲੱਖਾਂ ਜਾਨਾਂ ਸੂਲੀ ਚੜ੍ਹੀਆਂ

ਭਾਰਤ ਦੀ ਆਜ਼ਾਦੀ ਖ਼ਾਤਰ ਸਿੱਖ ਕੌਮ ਨੇ ਜੋ ਕੁਰਬਾਨੀਆਂ ਕੀਤੀਆਂ, ਉਹਨਾਂ ਦੀ ਤਸਵੀਰ ਇਸ ਛੰਦ ਵਿਚ ਉਲੀਕੀ ਗਈ ਹੈ:

**(ਦਵੱਈਆ ਛੰਦ)**

(1)

ਫੋਲ ਲਉ ਇਤਿਹਾਸ ਦੇ ਵਰਕੇ ਕਿੰਜ ਗ਼ੁਲਾਮੀ ਤੋੜੀ।
ਪਾਣੀ ਵਾਂਗੂੰ ਰੱਤ ਕੀਮਤੀ ਬਦਲੇ ਦੇ ਵਿਚ ਰੋੜ੍ਹੀ।
ਫੇਰ ਰੌਣਕਾਂ ਭਾਰਤ ਮਾਂ ਦੇ ਵਿਹੜੇ ਅੰਦਰ ਵੜੀਆਂ।
ਇਕ ਆਜ਼ਾਦੀ ਖ਼ਾਤਰ ਲੱਖਾਂ ਜਾਨਾਂ ਸੂਲੀ ਚੜ੍ਹੀਆਂ।

(2)

ਨਾ-ਮਿਲਵਰਤਣ ਲਹਿਰ ਚਲਾ-ਗੇ ਨਾਮਧਾਰੀਏ ਕੂਕੇ।
ਫੜ ਅੰਗਰੇਜ਼ ਹਕੂਮਤ ਨੇ ਜੋ ਤੋਪਾਂ ਮੂਹਰੇ ਫੂਕੇ।
ਕਾਲੇ ਪਾਣੀ ਦੀਆਂ ਜੇਲ੍ਹਾਂ ਵਿਚ ਰਹੀਆਂ ਅਣਖਾਂ ਤੜੀਆਂ।
ਇਕ ਆਜ਼ਾਦੀ ਖ਼ਾਤਰ..... .....

(3)

ਵੱਡੇ ਨੇਤਾ ਮੌਤ ਵੇਖ ਕੇ ਕੰਨੀਂ ਰਹੇ ਕਤਰਾਉਂਦੇ।
ਚਰਖੇ ਡਾਹ ਕੇ ਖੇਖਣ ਕਰ-ਕਰ ਸਾਨੂੰ ਰਹੇ ਵਿਖਾਉਂਦੇ।
ਪਰਜਾ ਅੱਖੀਂ ਘੱਟਾ ਪਾਵਣ ਲਈ ਸਕੀਮਾਂ ਘੜੀਆਂ।
ਇਕ ਆਜ਼ਾਦੀ ਖ਼ਾਤਰ..... .....

(4)

ਬਾਬਾ ਭਕਨਾ ਗ਼ਦਰ ਲਹਿਰ ਦਾ ਬਾਨੀ ਜੋ ਅਖਵਾਇਆ।
ਛੱਬੀ ਸਾਲ ਉਹ ਜੇਲ੍ਹੀਂ ਰੁਲਿਆ ਮੋਹ ਵਤਨਾਂ ਦਾ ਆਇਆ।

(5)

ਇਕ ਦਾਅ ਗਿਣਤੀ ਲੱਖਾਂ ਦੀ ਤੇ ਇਕ ਦਾਅ ਅੱਠ ਜੁਝਾਰੂ।
ਹਿੰਮਤ ਵਾਲੇ ਸ਼ੇਰ ਸੂਰਮੇ ਕਈਆਂ-ਕਈਆਂ 'ਤੇ ਭਾਰੂ।
ਜੋ ਸਿੰਘਾਂ ਦੇ ਅੱਗੇ ਅੜਦਾ ਨਾਲ ਤੇਗ਼ ਦੇ ਝੜਦਾ।
'ਕੱਲਾ-'ਕੱਲਾ ਯੋਧਾ..... .....

(6)

ਸੈਂਕੜਿਆਂ ਦੇ ਪੂਰ ਖਪਾਏ ਸੂਰਮਿਆਂ ਸਰਦਾਰਾਂ।
ਲੋਥਾਂ ਉੱਤੇ ਲੋਥਾਂ ਚੜ੍ਹੀਆਂ ਵਗਣ ਲਹੂ ਦੀਆਂ ਧਾਰਾਂ।
ਉਹ ਨਾ ਮੰਗੇ ਪਾਣੀ ਜੀਹਦੇ ਤੇਗ਼ ਖ਼ਾਲਸਾ ਜੜਦਾ।
'ਕੱਲਾ-'ਕੱਲਾ ਯੋਧਾ..... .....

(7)

ਕਈ-ਕਈ ਫੱਟ ਸਹਾਰ ਸੂਰਮੇ ਅੰਤ ਸ਼ਹੀਦੀ ਪਾ ਗਏ।
ਅੱਠ ਪੋਹ ਦੇ ਦਿਨ ਜ਼ਿੰਦਗੀ ਆਪਣੀ ਨਾਮ ਕੌਮ ਦੇ ਲਾ ਗਏ।
'ਅਮਰਜੀਤ' ਜੱਸ ਵਿਚ ਸਭਾ ਦੇ ਸੂਰਮਿਆਂ ਦਾ ਪੜ੍ਹਦਾ।
'ਕੱਲਾ-'ਕੱਲਾ ਯੋਧਾ ਵੇਖੋ ਲੱਖਾਂ ਦੇ ਨਾਲ ਲੜਦਾ।

22 ਦਸੰਬਰ 1704, 8 ਪੋਹ ਵਾਲੇ ਦਿਨ ਚਮਕੌਰ ਦਾ ਜੰਗ ਹੋਇਆ। ਆਪਣੇ ਪੁੱਤਰ ਅਤੇ ਸਾਥੀ ਸਿੰਘ ਸ਼ਹੀਦ ਕਰਵਾ ਕੇ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਦੀ ਗੜ੍ਹੀ ਵਿਚੋਂ ਨਿਕਲ ਗਏ।

•



# ਇਕ ਆਜ਼ਾਦੀ ਖ਼ਾਤਰ ਲੱਖਾਂ ਜਾਨਾਂ ਸੂਲੀ ਚੜ੍ਹੀਆਂ

ਭਾਰਤ ਦੀ ਆਜ਼ਾਦੀ ਖ਼ਾਤਰ ਸਿੱਖ ਕੌਮ ਨੇ ਜੋ ਕੁਰਬਾਨੀਆਂ ਕੀਤੀਆਂ, ਉਹਨਾਂ ਦੀ ਤਸਵੀਰ ਇਸ ਛੰਦ ਵਿਚ ਉਲੀਕੀ ਗਈ ਹੈ:

**(ਦਵੱਈਆ ਛੰਦ)**

(1)

ਫੋਲ ਲਉ ਇਤਿਹਾਸ ਦੇ ਵਰਕੇ ਕਿੰਜ ਗ਼ੁਲਾਮੀ ਤੋੜੀ।
ਪਾਣੀ ਵਾਂਗੂੰ ਰੱਤ ਕੀਮਤੀ ਬਦਲੇ ਦੇ ਵਿਚ ਰੋੜ੍ਹੀ।
ਫੇਰ ਰੌਣਕਾਂ ਭਾਰਤ ਮਾਂ ਦੇ ਵਿਹੜੇ ਅੰਦਰ ਵੜੀਆਂ।
ਇਕ ਆਜ਼ਾਦੀ ਖ਼ਾਤਰ ਲੱਖਾਂ ਜਾਨਾਂ ਸੂਲੀ ਚੜ੍ਹੀਆਂ।

(2)

ਨਾ-ਮਿਲਵਰਤਣ ਲਹਿਰ ਚਲਾ-ਗੇ ਨਾਮਧਾਰੀਏ ਕੂਕੇ।
ਫੜ ਅੰਗਰੇਜ਼ ਹਕੂਮਤ ਨੇ ਜੋ ਤੋਪਾਂ ਮੂਹਰੇ ਫੂਕੇ।
ਕਾਲੇ ਪਾਣੀ ਦੀਆਂ ਜੇਲ੍ਹਾਂ ਵਿਚ ਰਹੀਆਂ ਅਣਖਾਂ ਤੜੀਆਂ।
ਇਕ ਆਜ਼ਾਦੀ ਖ਼ਾਤਰ..... .....

(3)

ਵੱਡੇ ਨੇਤਾ ਮੌਤ ਵੇਖ ਕੇ ਕੰਨੀਂ ਰਹੇ ਕਤਰਾਉਂਦੇ।
ਚਰਖੇ ਡਾਹ ਕੇ ਖੇਖਣ ਕਰ-ਕਰ ਸਾਨੂੰ ਰਹੇ ਵਿਖਾਉਂਦੇ।
ਪਰਜਾ ਅੱਖੀਂ ਘੱਟਾ ਪਾਵਣ ਲਈ ਸਕੀਮਾਂ ਘੜੀਆਂ।
ਇਕ ਆਜ਼ਾਦੀ ਖ਼ਾਤਰ..... .....

(4)

ਬਾਬਾ ਭਕਨਾ ਗ਼ਦਰ ਲਹਿਰ ਦਾ ਬਾਨੀ ਜੋ ਅਖਵਾਇਆ।
ਛੱਬੀ ਸਾਲ ਉਹ ਜੇਲ੍ਹੀਂ ਰੁਲਿਆ ਮੋਹ ਵਤਨਾਂ ਦਾ ਆਇਆ।

ਛੋਟੀ ਉਮਰੇ ਸ਼ੇਰ ਸਰਾਭੇ ਮੱਲਾਂ ਮਾਰੀਆਂ ਬੜੀਆਂ।
ਇਕ ਆਜ਼ਾਦੀ ਖ਼ਾਤਰ..... .....

(5)

ਜਲ੍ਹਿਆਂ ਵਾਲੇ ਬਾਗ਼ ਕਾਫ਼ਲਾ ਭਾਰਤੀਆਂ ਦਾ ਬੁੱਕਿਆ।
ਕਾਲੇ ਬੱਦਲਾਂ ਥੱਲੇ ਸੂਰਜ ਆਜ਼ਾਦੀ ਦਾ ਲੁਕਿਆ।
1302 ਜਿੰਦਾਂ ਜਿਥੇ ਵਿਚ ਲਹੂ ਦੇ ਹੜੀਆਂ।
ਇਕ ਆਜ਼ਾਦੀ ਖ਼ਾਤਰ..... .....

(6)

ਅਜੀਤ ਸਿੰਘ ਚਾਚੇ ਦੇ ਮਗਰੇ ਭਗਤ ਸਿੰਘ ਪਰਵਾਨਾ।
ਊਧਮ ਸਿੰਘ ਉਡਵਾਇਰ ਪਿੱਛੇ ਹੋਇਆ ਝੱਟ ਰਵਾਨਾ।
ਪਾਪੀ ਦੀ ਛਾਤੀ ਵਿਚ ਜਾ ਕੇ ਸ਼ੇਰ ਗੋਲੀਆਂ ਜੜ੍ਹੀਆਂ।
ਇਕ ਆਜ਼ਾਦੀ ਖ਼ਾਤਰ..... .....

(7)

ਗੰਗਸਰ ਜੈਤੋ ਤੇ ਨਨਕਾਣੇ ਕਿੰਨਾ ਖ਼ੂਨ ਵਹਾਇਆ।
ਬੀਟੀ ਜ਼ਾਲਮ ਬਾਗ਼ ਗੁਰੂ ਕੇ ਕਿੱਦਾਂ ਕਹਿਰ ਕਮਾਇਆ।
ਬਾਕੀ ਕੌਮਾਂ ਇਸ ਮੌਕੇ ਸੀ ਕਿਥੇ ਰਹੀਆਂ ਦੜੀਆਂ।
ਇਕ ਆਜ਼ਾਦੀ ਖ਼ਾਤਰ..... .....

(8)

ਬੱਬਰ ਲਹਿਰ ਦੇ ਬੱਬਰ ਸ਼ੇਰਾਂ ਦੀ ਕੁਰਬਾਨੀ ਭਾਰੀ।
ਕਾਮਾਗਾਟਾਮਾਰੂ ਵਾਲੇ ਯੋਧੇ ਵਤਨ ਦੇ ਪੁਜਾਰੀ।
ਲਹਿ-ਜੇ ਗਲੋਂ ਗ਼ੁਲਾਮੀ ਸਹੀਆਂ ਹੱਸ-ਹੱਸ ਬਿਪਤਾ ਬੜੀਆਂ।
ਇਕ ਆਜ਼ਾਦੀ ਖ਼ਾਤਰ..... .....

(9)

ਦਰਬਾਰਾ ਸਿੰਘ ਨਨਕਾਣੇ ਜਾ ਕੇ ਪਾਈ ਹੱਸ ਸ਼ਹੀਦੀ।
ਭੋਰਾ ਭਰ ਮਾਸੂਮ ਆਜ਼ਾਦੀ ਖ਼ਾਤਰ ਮੌਤ ਖ਼ਰੀਦੀ।
'ਅਮਰਜੀਤ' ਨੇ ਗੱਲਾਂ ਸੱਚੀਆਂ ਨੇ ਇਤਿਹਾਸ 'ਚੋਂ ਪੜ੍ਹੀਆਂ।
ਇਕ ਆਜ਼ਾਦੀ ਖ਼ਾਤਰ..... .....



(10)

ਇਕ ਸੌ ਇੱਕੀ ਦੇਸ਼ ਭਗਤ ਸਨ ਜੋ ਫਾਂਸੀ 'ਤੇ ਚੜ੍ਹ-ਗੇ।
ਛੱਬੀ ਸੌ ਤੇ ਚੌਂਹਠ ਮਸੀਹੇ ਉਮਰ ਕੈਦ ਵਿਚ ਸੜ-ਗੇ।
ਦੋ ਸੌ ਸਾਲ ਹਨੇਰੇ ਮਗਰੋਂ ਰੁਸ਼ਨਾਈਆਂ ਇਹ ਘੜੀਆਂ।
ਇਕ ਆਜ਼ਾਦੀ ਖ਼ਾਤਰ..... .....

(11)

ਕਈਆਂ ਮਾਵਾਂ ਆਪਣੇ ਵਿਹੜੇ ਵਿਚ ਹਨੇਰਾ ਪਵਾਇਆ।
ਫੇਰ ਆਜ਼ਾਦੀ ਵਾਲਾ ਚਾਨਣ ਭਾਰਤ ਦੇ ਵਿਚ ਆਇਆ।
ਕਿੰਨੇ ਸਿਰ ਜਰਨੈਲ ਸਿੰਘਾਂ ਲੱਗੇ ਭਰਨ ਗਵਾਈਆਂ ਮੜ੍ਹੀਆਂ।
ਇਕ ਆਜ਼ਾਦੀ ਖ਼ਾਤਰ ਲੱਖਾਂ ਜਾਨਾਂ ਸੂਲੀ ਚੜ੍ਹੀਆਂ।

•

# ਸਿੰਘ ਗੁਰੂ ਦਸਮੇਸ਼ ਦੇ

## (ਪਉੜੀ)

(1)

ਧੰਨ ਤੂੰ ਕਲਗੀ ਵਾਲਿਆ ਇਹ ਪੰਥ ਸਜਾਇਆ।
ਜਿਨ੍ਹਾਂ ਮੱਥਾ ਜ਼ੁਲਮ ਨਾਲ ਹਰ ਥਾਂ 'ਤੇ ਲਾਇਆ।
ਅੱਗ ਜ਼ੁਲਮ ਦੀ ਮੱਚਦੀ ਪਾ ਖ਼ੂਨ ਬੁਝਾਉਂਦੇ।
ਸਿੰਘ ਗੁਰੂ ਦਸਮੇਸ਼ ਦੇ ਰਹੇ ਸਿਦਕ ਨਿਭਾਉਂਦੇ।

(2)

ਥੋੜ੍ਹੇ ਲੱਖਾਂ ਸਾਹਮਣੇ ਸਿਦਕੀ ਨਹੀਂ ਡੋਲੇ।
ਅੰਤ ਸਿੰਘਾਂ ਤੋਂ ਹਾਰ ਗਏ ਮੁਗ਼ਲਾਂ ਦੇ ਟੋਲੇ।
ਮਹਾਂ ਸਿੰਘ ਜਿਹੇ ਸੂਰਮੇ ਰਹੇ ਜੌਹਰ ਵਿਖਾਉਂਦੇ।
ਸਿੰਘ..... .....

(3)

ਸਾਕੇ ਦੱਸੇ ਜਾਣ ਨਾ ਬੰਦੇ ਦੇ ਸਾਰੇ।
ਜੀਹਨੇ ਵੈਰੀ ਧਰਮ ਦੇ ਚੁਣ-ਚੁਣ ਕੇ ਮਾਰੇ।
ਮਨੀ ਸਿੰਘ ਜੀ ਹੱਸ ਕੇ ਰਹੇ ਬੰਦ ਕਟਵਾਉਂਦੇ।
ਸਿੰਘ..... .....

(4)

ਅੱਤ ਜ਼ੁਲਮ ਦੀ ਚੁੱਕ-ਲੀ ਅੰਮ੍ਰਿਤਸਰ ਮੱਸੇ।
ਸੁਣ ਕੇ ਬੀਕਾਨੇਰ ਤੋਂ ਦੋ ਯੋਧੇ ਨੱਸੇ।
ਸੁੱਖਾ ਸਿੰਘ ਮਹਿਤਾਬ ਸਿੰਘ ਸਿਰ ਉਸ ਦਾ ਲਾਹੁੰਦੇ।
ਸਿੰਘ..... .....



(5)

ਤਾਰੂ ਸਿੰਘ ਜੀ ਹੱਸ ਕੇ ਚਰਖੀ 'ਤੇ ਚੜ੍ਹਿਆ।
ਬਿਨਾਂ ਸੀਸ ਤੋਂ ਦੀਪ ਸਿੰਘ ਰਣ ਅੰਦਰ ਲੜਿਆ।
ਲਾ ਕੇ ਮੱਥਾ ਸਿੰਘਾਂ ਨਾਲ ਵੈਰੀ ਪਛਤਾਉਂਦੇ।
ਸਿੰਘ..... .....

(6)

ਬਾਂਧਾਂ ਅਹਿਮਦਸ਼ਾਹ ਤੋਂ ਸਿੰਘਾਂ ਛੁਡਵਾਈਆਂ।
ਦੁਖੀਆਂ ਲਈ ਜਰਨੈਲ ਸਿੰਘਾਂ ਰਣ ਤੇਗਾਂ ਵਾਹੀਆਂ।
ਨਲੂਏ ਦਾ ਨਾਂ ਸੁਣ ਕੇ ਵੈਰੀ ਘਬਰਾਉਂਦੇ।
ਸਿੰਘ..... .....

(7)

ਚੱਲਦੇ ਇੰਜਣ ਕਹਿਰ ਦੇ ਯੋਧੇ ਅਟਕਾ-ਗੇ।
ਨਾਲ ਜੰਡਾਂ ਦੇ ਬੱਝ ਕੇ ਕਈ ਜਿਸਮ ਜਲਾ-ਗੇ।
ਬੱਬਰ ਅਕਾਲੀ 'ਅਮਰ' ਕਿ ਹੱਸ ਜਿੰਦ ਘੁਮਾਉਂਦੇ।
ਸਿੰਘ ਗੁਰੂ ਦਸਮੇਸ਼ ਦੇ ਰਹੇ ਸਿਦਕ ਨਿਭਾਉਂਦੇ।

●

# ਪ੍ਰਸੰਗ—ਖ਼ਾਲਸੇ ਦੀ ਮਾਤਾ ਸਾਹਿਬ ਕੌਰ

ਰੋਹਤਾਸ ਦੇ ਵਾਸੀ ਭਾਈ ਰਾਮੂ ਅਤੇ ਉਸ ਦੀ ਪਤਨੀ ਜੱਸਦੇਈ, ਜਿਨ੍ਹਾਂ ਦੇ ਘਰ ਔਲਾਦ ਨਹੀਂ ਸੀ। ਇਹ ਜੋੜਾ ਗੁਰੂ ਨਾਨਕ ਮਹਾਰਾਜ ਦੀ ਪਵਿੱਤਰ ਚਰਨ-ਛੋਹ ਪ੍ਰਾਪਤ ਧਰਤੀ ਚੋਆ ਸਾਹਿਬ ਦੇ ਪਵਿੱਤਰ ਅਸਥਾਨ ਵੱਲ ਨੂੰ ਬਹੁਤ ਸ਼ਰਧਾ ਨਾਲ ਤਿਆਰੀ ਕਰ ਕੇ ਰਵਾਨਾ ਹੋਏ:

**(ਛੰਦ)**

(1)

ਜੋੜਾ ਇਕ ਗੁਰਮੁਖ ਪਿਆਰਾ, ਤੁਰਿਆ ਹੈ ਕਰ ਤਿਆਰਾ।
ਬੱਸੀ ਹੈ ਗੋਤ ਜਿਸ ਦੀ, ਨਾਲ ਘਰਵਾਲੀ ਇਸ ਦੀ।
ਗੋਦ ਹੈ ਔਲਾਦ ਬਿਨਾਂ ਖ਼ਾਲੀ, ਅਰਜ਼ਾਂ ਗੁਜ਼ਾਰਦੇ ਸਵਾਲੀ।

ਭਾਈ ਰਾਮੂ ਦੇ ਘਰ ਦੀ, ਜੱਸਦੇਈ ਅਰਜ਼ਾਂ ਕਰਦੀ।
ਪੱਤਿਆਂ ਬਿਨ ਸੁੰਨੀ ਡਾਲੀ, ਲਾਉ ਫਲ ਜੱਗ ਦੇ ਵਾਲੀ।
ਆਣ ਖੜੇ ਤੁਸਾਂ ਦੇ ਦੁਆਰੇ, ਧੀਆਂ ਪੁੱਤ ਅੱਖੀਆਂ ਦੇ ਤਾਰੇ।

(2)

ਜਿਥੇ ਗੁਰੂ ਨਾਨਕ ਪਿਆਰੇ, ਆ ਕੇ ਸੀ ਕਰੇ ਉਤਾਰੇ।
ਪਾਣੀ ਬਿਨ ਬੰਜਰ ਧਰਤੀ, ਸਤਿਗੁਰ ਦੀ ਰਹਿਮਤ ਵਰਤੀ।
ਮਿਲਿਆ ਪਿਆਸਿਆਂ ਨੂੰ ਪਾਣੀ, ਚੋਆ ਸਾਹਿਬ ਗੁਰੂ ਕੀ ਨਿਸ਼ਾਨੀ।

ਸ਼ਰਧਾ ਨਾਲ ਸੀਸ ਝੁਕਾਇਆ, ਧਰ ਕੇ ਨਜ਼ਰਾਨਾ ਮਾਇਆ।
ਹੱਥ ਬੰਨ੍ਹ ਕੇ ਅਰਜ਼ ਗੁਜ਼ਾਰੀ, ਫੱਬਦੀ ਨਹੀਂ ਦੁਨੀਆਂਦਾਰੀ।
ਮਾਪਿਆਂ ਤੋਂ ਹੁੰਦਾ ਨਹੀਂ ਗੁਜ਼ਾਰਾ, ਧੀਆਂ ਪੁੱਤ ਜਿੰਦ ਦਾ ਸਹਾਰਾ।

(3)

ਪਾਣੀ ਬਿਨ ਨਦੀ ਬੇਕਾਰ, ਮਹਿਕਾਂ ਬਿਨ ਕੀ ਗੁਲਜ਼ਾਰ।
ਸੂਰਜ ਬਿਨ ਕਿਰਨ ਨਕਾਰਾ, ਰੈਣ ਦੀ ਛੱਬ ਹੈ ਤਾਰਾ।
ਚੰਦ ਸੋਹਵੇ ਨਾਲ ਪਰਿਵਾਰ, ਧੀਆਂ ਪੁੱਤਾਂ ਨਾਲ ਸੰਸਾਰ।



ਜੋੜੀ ਅਰਜ਼ੋਈਆਂ ਕਰਦੀ, ਧੀਆਂ ਪੁੱਤ ਰੌਣਕ ਘਰ ਦੀ।
ਸੁਣ ਲਉ ਮੇਹਰਾਂ ਦੇ ਸਾਈਂ, ਦਿਲ ਦੀ ਇਹ ਰੀਝ ਪੁਜਾਈਂ।
ਭੁੱਖਿਆਂ ਦੀ ਭੁੱਖ ਮਿਟਾਵੇਂ, ਖ਼ਾਲੀ ਝੋਲੀ ਵਿਚ ਖ਼ੈਰ ਪਾਵੇਂ।

(4)

ਜਿਹੜੇ ਘਰ ਪੁੱਤਰ ਧੀ ਨਹੀਂ, ਸਕਦੇ ਉਹ ਮਾਪੇ ਜੀਅ ਨਹੀਂ।
ਮਹਿਕਣ ਸਾਡੇ ਸੁੰਨੇ ਵਿਹੜੇ, ਘਰ ਦੇ ਵਿਚ ਆ ਜਾਣ ਖੇੜੇ।
ਕਰ ਦਿਉ ਨਜ਼ਰ ਸਵੱਲੀ, ਬੈਠੇ ਹਾਂ ਤੁਸਾਂ ਦਾ ਦਰ ਮੱਲੀ।

ਹੋਵੇ ਧੀ ਪੁੱਤ ਪਿਆਰਾ, ਜਿਉਂਦੇ ਜੀ ਬਣੇ ਸਹਾਰਾ।
ਛੱਡੀਏ ਸੰਸਾਰ ਜੇ ਫ਼ਾਨੀ, ਮੋਇਆਂ ਦੇ ਮਗਰ ਨਿਸ਼ਾਨੀ।
ਸੀਤਲ ਜੀ ਕਹਿੰਦੇ ਸੰਤਾਨ, ਰੱਖ ਲਉ ਨਿਮਾਣਿਆਂ ਦਾ ਮਾਣ।

(5)

ਭਾਗ ਸੀ ਜਾਗੇ ਸੁੱਤੇ, ਆਈ ਦਰ ਤੇਰੇ ਉੱਤੇ।
ਚੱਬੇ ਦੀ ਮਾਂ ਸੁਲੱਖਣੀ, ਪੁੱਤਰ ਬਿਨ ਝੋਲੀ ਸੱਖਣੀ।
ਇਕ ਦੀ ਥਾਂ ਸੱਤ ਸੀ ਖਿਡਾਏ, ਮੁੜ ਕੇ ਨਾ ਖ਼ਾਲੀ ਕੋਈ ਜਾਏ।

ਹੋਇਆ ਜੇ ਪੁੱਤਰ ਸਾਡੇ, ਸੇਵਾ ਦਰ ਕਰੂ ਤੁਹਾਡੇ।
ਕਰਦੇ ਅਰਦਾਸ ਨਿਮਾਣੇ, ਦਾਤਾ ਹਾਂ ਅਸੀਂ ਨਿਤਾਣੇ।
ਤੂੰ ਹੈਂ ਨਿਓਟਿਆਂ ਦੀ ਓਟ, ਕੱਢ ਦਿਉ ਗ਼ਰੀਬਾਂ ਘਰੋਂ ਤੋਟ।

(6)

ਘਰ ਦੇ ਵਿਚ ਹੋਏ ਸੰਤਾਨ, ਸਾਡੇ ਲਈ ਇਕ ਸਮਾਨ।
ਧੀ ਪੁੱਤਰ ਵਿਚ ਫ਼ਰਕ ਨਾ ਕੋਈ, ਚਾਹਵੇ ਜੋ ਦਾਤਾ ਸੋਈ।
ਬਖ਼ਸ਼ ਦਿਉ ਘਰ ਮੇਰੇ, ਰਹਾਂਗੇ ਕਰਜ਼ਦਾਰ ਤੇਰੇ।

ਹੋਇਆ ਇਕ ਪ੍ਰਗਟ ਸਾਈਂ, ਕਹਿੰਦਾ ਹਰਿ ਨਾਮ ਧਿਆਈਂ।
ਹੋਵੇਗੀ ਸ਼ਰਧਾ ਪੂਰੀ, ਮਿਲਣਾ ਹੈ ਫਲ ਜ਼ਰੂਰੀ।
ਮਿਲ ਜਾਊ ਅਮਰ ਸੰਤਾਨ, ਹੋਈ ਅਰਦਾਸ ਪਰਵਾਨ।

ਬੜੀ ਸ਼ਰਧਾ ਨਾਲ ਭਾਈ ਰਾਮੂ ਤੇ ਉਸ ਦੀ ਪਤਨੀ ਨੇ ਗੁਰਦੁਆਰਾ ਚੋਆ ਸਾਹਿਬ ਆਣ ਕੇ ਅਰਦਾਸ ਕੀਤੀ। ਇਥੇ ਇਕ ਘਟਨਾ ਵਾਪਰੀ। ਇਕ ਬਜ਼ੁਰਗ ਬਾਬਾ ਇਹਨਾਂ ਦੋਹਾਂ ਜੀਆਂ ਦੇ ਸਾਹਮਣੇ ਆਣ ਕੇ ਕਹਿਣ ਲੱਗਾ ਕਿ ਤੁਹਾਡੀ ਅਰਦਾਸ ਜ਼ਰੂਰ ਪੂਰੀ ਹੋਵੇਗੀ। ਸਿਰਜਣਹਾਰ 'ਤੇ ਭਰੋਸਾ ਰੱਖੋ। ਇਹ ਬਚਨ ਕਰ ਕੇ ਉਹ ਆਤਮਾ ਇਕ ਦਮ ਇਹਨਾਂ ਦੋਹਾਂ ਜੀਆਂ ਦੀਆਂ ਨਜ਼ਰਾਂ ਤੋਂ ਦੂਰ ਹੋ ਗਈ। ਅਣਜਾਣੀ ਆਤਮਾ

ਦੇ ਕਹੇ ਹੋਏ ਬੋਲਾਂ ਵਿਚੋਂ ਰਾਮੂ ਤੇ ਇਸ ਦੀ ਪਤਨੀ ਨੂੰ ਰੌਸ਼ਨ ਭਵਿੱਖ ਦੀ ਕਿਰਨ ਆਈ। ਬੇਔਲਾਦ ਮਾਪਿਆਂ ਨੂੰ ਜੀਵਨ ਜਿਊਣ ਦਾ ਸਹਾਰਾ ਨਜ਼ਰ ਆਇਆ। ਇਹ ਦੋਵੇਂ ਜੀਅ ਹੋਰ ਵਧੇਰੇ ਸ਼ਰਧਾ ਭਾਵਨਾ ਨਾਲ ਗੁਰੂ ਘਰ ਦੀ ਸੇਵਾ ਕਰਨ ਲੱਗੇ। ਨਾਲ ਹਿਰਦੇ ਵਿਚ ਪਲ-ਪਲ ਵਾਹਿਗੁਰੂ ਦਾ ਸ਼ੁਕਰਾਨਾ ਕਰਦੇ ਹਨ।

### (ਕੋਰੜਾ)

(1)

ਹੋ ਗਿਆ ਅਲੋਪ ਰੱਬ ਦਾ ਪਿਆਰਾ ਜਾਂ।
ਮਿਲ ਗਿਆ ਜਾਣੋ ਜੀਣ ਦਾ ਸਹਾਰਾ ਜਾਂ।
ਦਰ ਉੱਤੋਂ ਅੱਜ ਸੱਚੀ ਸਰਕਾਰ ਦੇ।
ਵਾਹਿਗੁਰੂ ਦਾ ਦੋਵੇਂ ਸ਼ੁਕਰ ਗੁਜ਼ਾਰਦੇ।

(2)

ਹਿਰਦੇ 'ਚ ਸ਼ੁਕਰ ਹਰੀ ਦਾ ਗੁਜ਼ਾਰਦੇ।
ਵੇਖੋ ਸ਼ਰਧਾਲੂ ਸਿੱਖ ਗੁਰੂ ਘਰ ਦੇ।
ਕਰ ਦਿੱਤੀ ਮਿਹਰ ਵਾਲੀ ਸੰਸਾਰ ਦੇ।
ਵਾਹਿਗੁਰੂ ਦਾ ਦੋਵੇਂ..... .....

(3)

ਤਨ ਮਨ ਧਨ ਨਾਲ ਸੇਵਾ ਕਰਦੇ।
ਜਿਹੜੇ ਦਰੋਂ ਦੁਖੀਆਂ ਦੇ ਦੁੱਖ ਹਰਦੇ।
ਜਦੋਂ ਜਾਗੇ ਭਾਗ ਸੱਚੇ ਸੇਵਾਦਾਰ ਦੇ।
ਵਾਹਿਗੁਰੂ ਦਾ ਦੋਵੇਂ..... .....

(4)

ਘਰੋਂ ਗੁਰੂ ਨਾਨਕ ਦੇ ਵਰ ਪਾਉਣ ਜੀ।
ਸ਼ਰਧਾ ਨਾਲ ਜਿਹੜੇ ਮਨ ਨੂੰ ਝੁਕਾਉਣ ਜੀ।
ਬਣ ਸੇਵਾਦਾਰ ਜਨਮ ਸੰਵਾਰਦੇ।
ਵਾਹਿਗੁਰੂ ਦਾ ਦੋਵੇਂ..... .....

(5)

ਮਿਲਦੇ ਨਾ ਮੁੱਲ ਵਿਕਦੇ ਬਜ਼ਾਰ 'ਚੋਂ।
ਧੀਆਂ ਪੁੱਤ ਕਿਸੇ ਵੀ ਦੁਕਾਨਦਾਰ ਤੋਂ।



ਨਾਨਕ ਗੁਰੂ ਜੀ ਡੁੱਬਿਆਂ ਨੂੰ ਤਾਰਦੇ।
ਵਾਹਿਗੁਰੂ ਦਾ ਦੋਵੇਂ..... .....

(6)

ਅੰਮ੍ਰਿਤ ਵੇਲੇ ਕਰ ਇਸ਼ਨਾਨ ਜੀ।
ਨੇਮ ਨਾਲ ਦੋਵੇਂ ਗੁਰੂ ਘਰ ਜਾਣ ਜੀ।
ਤੁਰ ਪੈਂਦੇ ਖਿੱਚੇ ਗੁਰੂ ਦੇ ਪਿਆਰ ਦੇ।
ਵਾਹਿਗੁਰੂ ਦਾ ਦੋਵੇਂ..... .....

(7)

ਸੰਗਤਾਂ ਦੇ ਚਰਨਾਂ ਦੇ ਜੋੜੇ ਝਾੜਦੇ।
ਸੇਵਾ ਹੈ ਸਮੋਈ ਵਿਚ ਨਾੜ-ਨਾੜ ਦੇ।
ਰਹਿੰਦੇ ਗੁਰਬਾਣੀ ਮੁੱਖ 'ਚੋਂ ਉਚਾਰਦੇ।
ਵਾਹਿਗੁਰੂ ਦਾ ਦੋਵੇਂ..... .....

(8)

ਬਰਤਨ ਜੂਠੇ ਸੰਗਤਾਂ ਦੇ ਧੋਣ ਜੀ।
ਵਾਹਿਗੁਰੂ ਦੇ ਦਰ ਪਰਵਾਨ ਹੋਣ ਜੀ।
ਬਣ ਸੇਵਾਦਾਰ ਜਨਮ ਸੰਵਾਰਦੇ।
ਵਾਹਿਗੁਰੂ ਦਾ ਦੋਵੇਂ..... .....

(9)

ਸੇਵਾ ਗੁਰੂ ਘਰ ਦੀ ਨਾ ਅਹਿਲਾ ਜਾਂਵਦੀ।
ਜਿਹੜੀ ਵੀ ਸੰਗਤ ਸੇਵਾ ਨੂੰ ਕਮਾਂਵਦੀ।
ਸੱਚੀ ਸੇਵਾ ਡੁੱਬਿਆਂ ਦੇ ਬੇੜੇ ਤਾਰਦੀ।
ਵਾਹਿਗੁਰੂ ਦਾ ਦੋਵੇਂ ਸ਼ੁਕਰ ਗੁਜ਼ਾਰਦੇ।

ਸ਼ਰਧਾਲੂਆਂ ਦੀ ਅਰਦਾਸ ਸੀ ਕਿ ਸੱਚੇ ਪਾਤਸ਼ਾਹ, ਜੇ ਪੁੱਤਰ ਪੈਦਾ ਹੋਵੇ ਤਾਂ ਉਹ ਤੁਹਾਡੇ ਦਰ 'ਤੇ ਸੇਵਾ ਕਰੇਗਾ, ਜੇ ਬੇਟੀ ਦੀ ਬਖ਼ਸ਼ਿਸ਼ ਕੀਤੀ ਤਾਂ ਉਹ ਵੀ ਸਾਡੀ ਅਰਦਾਸ ਹੈ ਕਿ ਗੁਰੂ ਘਰ ਦੇ ਲੜ ਲਾਵਾਂਗੇ। ਸ਼ਰਧਾ ਭਾਵਨਾ ਨਾਲ ਕੀਤੀ ਅਰਦਾਸ ਪ੍ਰਵਾਨ ਚੜ੍ਹੀ। ਬੁੱਧਵਾਰ, 1738 ਬਿਕ੍ਰਮੀ ਨੂੰ ਭਾਈ ਰਾਮੂ ਤੇ ਮਾਤਾ ਜੱਸਦੇਈ ਦੇ ਘਰ ਇਕ ਕੰਨਿਆ ਨੇ ਜਨਮ ਲਿਆ।

(ਵਾਰ)

ਸਤਾਰਾਂ ਸੌ ਤੇ ਅੱਠਤੀ ਬਿਕ੍ਰਮੀ ਦੀ ਰਿਹਾ ਮੈਂ ਗੱਲ ਸੁਣਾ।
ਅਠਾਰਾਂ ਕੱਤਕ ਦਿਨ ਬੁੱਧਵਾਰ ਨੂੰ ਰੱਬ ਦਿੱਤਾ ਭਾਗ ਲਗਾ।
ਮਾਤਾ ਜੱਸਦੇਈ ਦੀ ਕੁੱਖ ਨੂੰ ਰੱਬ ਦਿੱਤਾ ਸਫ਼ਲ ਬਣਾ।
ਜਨਮੀ ਘਰ ਵਿਚ ਆ ਕੇ ਕੰਨਿਆ ਮਾਪੇ ਰਹੇ ਨੇ ਸ਼ੁਕਰ ਮਨਾ।
ਮਾਤਾ ਵਾਰੇ-ਵਾਰੇ ਜਾਂਵਦੀ ਕਹਿੰਦੀ ਕੀਤੀ ਮੇਹਰ ਖ਼ੁਦਾ।
ਘਰ ਵਿਚ ਖ਼ੁਸ਼ੀਆਂ ਦਿੱਤੀਆਂ ਰੱਬ ਨੇ ਡਾਢਾ ਦਿਲ ਮਾਪਿਆਂ ਦੇ ਚਾਅ।
ਪੁੱਤਾਂ ਵਾਂਗੂੰ ਸ਼ਗਨ ਮਨਾਂਵਦੇ ਬਈ ਮਾਪੇ ਬੇਪਰਵਾਹ।
ਅੰਮੜੀ ਖ਼ੁਸ਼ੀਆਂ ਦੇ ਨਾਲ ਚੁੰਮਦੀ ਮੁੱਖ ਧੀ ਸੁਨੱਖੀ ਦਾ।
ਖ਼ਬਰਾਂ ਰੋਹਤਾਸ ਵਿਚ ਹੋ ਗਈਆਂ ਘਰ ਗਿਆ ਕੋੜਮਾ ਆ।
ਤੱਕ ਕੇ ਨੂਰ ਮੁੱਖ ਤੋਂ ਡੁੱਲ੍ਹਦਾ ਹਰ ਕੋਈ ਕਹਿੰਦਾ ਵਾਹ-ਵਾਹ।
ਅੰਮ੍ਰਿਤ ਵੇਲਾ ਦਿਨ ਬੁੱਧਵਾਰ ਸੀ, ਹੋਏ 'ਕੱਠੇ ਭੈਣ-ਭਰਾ।
ਲੋਕੀਂ ਦੇਣ ਵਧਾਈਆਂ ਆਣ ਕੇ ਨਾਲੇ ਖ਼ੁਸ਼ੀਆਂ ਰਹੇ ਵੰਡਾ।
ਘਰ ਵਿਚ ਸੱਦ ਕੇ ਭਾਈ ਗੋਪਾਲ ਨੂੰ ਤੇ ਲਈ ਅਰਦਾਸ ਕਰਾ।
ਪਕਾ ਭੋਜਨ ਕਈ ਪ੍ਰਕਾਰ ਦੇ ਤੇ ਦਿੱਤਾ ਲੰਗਰ ਲਾ।
ਨਿਤਨੇਮਣ ਮਾਤਾ ਰਹੀ ਹੈ ਗੁਰਬਾਣੀ ਮੁੱਖੋਂ ਗਾ।
ਧੀ ਦੀ ਦਾਤ ਗੁਰੂ ਤੋਂ ਪਾ ਕੇ ਰਹੇ ਮਾਪੇ ਸ਼ੁਕਰ ਮਨਾ।
ਹੋਈ ਕੰਨਿਆ ਚਾਲੀ ਦਿਨਾਂ ਦੀ ਘਰ ਵਿਚ ਗੁਰੂ ਗ੍ਰੰਥ ਲਿਆ।
ਬਾਣੀ ਪੜ੍ਹ ਸੁਖਮਨੀ ਸਾਹਿਬ ਦੀ ਤੇ ਦਿੱਤਾ ਭੋਗ ਪਵਾ।
ਫੇਰ ਧੀਆਂ ਦਾ ਦਿੱਤਾ ਮਾਪਿਆਂ ਸਾਹਿਬ ਦੇਵਾਂ ਨਾਂ ਰਖਵਾ।
ਜੋ ਜੋ ਸੱਚ ਮਿਲਿਆ ਇਤਿਹਾਸ 'ਚੋਂ ਲਿਖ-ਤਾ 'ਅਮਰਜੀਤ ਸਭਰਾ'।

ਨੇਕ ਮਾਪਿਆਂ ਨੇ ਬੜੇ ਚਾਅ-ਮਲ੍ਹਾਰ ਨਾਲ ਸਾਹਿਬ ਦੇਵਾਂ ਦੀ ਪਰਵਰਿਸ਼ ਕੀਤੀ। ਸਮਾਂ ਪਾ ਕੇ ਸਤਿਗੁਰੂ ਨੇ ਭਾਈ ਰਾਮੂ ਅਤੇ ਜੱਸਦੇਈ ਦੇ ਘਰ ਇਕ ਪੁੱਤਰ ਵੀ ਬਖ਼ਸ਼ ਦਿੱਤਾ, ਜਿਸ ਦਾ ਨਾਮ ਮਾਪਿਆਂ ਨੇ ਸਾਹਿਬ ਚੰਦ ਰੱਖਿਆ। ਨੇਕ ਮਾਪਿਆਂ ਦੀ ਔਲਾਦ ਵੀ ਨੇਕ ਹੁੰਦੀ ਹੈ। ਸੇਵਾ ਤੇ ਸਿਮਰਨ ਕਰਨ ਵਾਲਾ ਇਹ ਪਰਿਵਾਰ ਹਰ ਪਲ ਵਾਹਿਗੁਰੂ ਦੇ ਸ਼ੁਕਰਾਨੇ ਵਿਚ ਦਿਨ ਗੁਜ਼ਾਰਦਾ ਸੀ। ਆਖ਼ਰ ਬੱਚੀ ਜਵਾਨ ਹੋਣ ਲੱਗੀ। ਜਿਥੇ ਘਰ ਵਿਚ ਗੁਰੂ ਦੀ ਕਿਰਪਾ ਨਾਲ ਬੇਅੰਤ ਖ਼ੁਸ਼ੀਆਂ ਹਨ, ਉਥੇ ਇਕ ਫ਼ਿਕਰ ਵੀ ਮਾਪਿਆਂ ਦੀ ਚਿੰਤਾ ਵਿਚ ਵਾਧਾ ਕਰਨ ਲੱਗਾ। ਉਹ ਫ਼ਿਕਰ ਸੀ ਸਾਹਿਬ ਦੇਵਾਂ ਨੂੰ



ਵਿਆਹੁਣ ਦਾ। ਇਤਿਹਾਸ ਵਿਚ ਲਿਖਿਆ ਹੈ ਕਿ ਸੁਘੜ-ਸਿਆਣੇ ਮਾਪੇ ਆਪਸ ਵਿਚ ਆਪਣੀ ਧੀ ਨੂੰ ਯੋਗ ਵਰ ਲੱਭ ਕੇ ਵਿਆਹੁਣ ਦੀਆਂ ਵਿਚਾਰਾਂ ਕਰ ਰਹੇ ਸਨ ਅਤੇ ਮਾਪਿਆਂ ਦੇ ਵਾਰਤਾਲਾਪ ਨੂੰ ਸਾਹਿਬ ਦੇਵਾਂ ਨੇ ਜਦੋਂ ਸੁਣਿਆ ਤਾਂ ਉਹ ਮਨ ਹੀ ਮਨ ਵਿਚ ਇਉਂ ਵਿਚਾਰਨ ਲੱਗੀ :

(ਬੈਂਤ)

ਰਿਸ਼ਤੇ ਵਾਲੀਆਂ ਮਾਂ-ਪਿਉ ਦੀਆਂ ਸੁਣ ਗੱਲਾਂ,
ਸਾਹਿਬ ਦੇਵਾਂ ਇਉਂ ਮਨ 'ਚ ਵਿਚਾਰਦੀ ਹੈ।
ਮੈਂ ਤਾਂ ਮਨੋਂ ਦਸਮੇਸ਼ ਦੀ ਹੋ ਗਈ ਹਾਂ,
ਜਿੰਦ ਜਾਨ ਇਹ ਸੱਚੀ ਸਰਕਾਰ ਦੀ ਹੈ।
ਸਮਝਣ ਧਨ ਬੇਗਾਨੜਾ ਕਿਉਂ ਮਾਪੇ,
ਕੈਸੀ ਰੀਤ ਇਹ ਏਸ ਸੰਸਾਰ ਦੀ ਹੈ।
ਕਲਗੀਧਰ ਦੇ ਚਰਨਾਂ ਨਾਲ ਜੋੜ ਬਿਰਤੀ,
ਸਾਹਿਬ ਦੇਵਾਂ ਅਰਦਾਸ ਗੁਜ਼ਾਰਦੀ ਹੈ।
ਮੇਰੀ ਜੋਦੜੀ ਮੰਨ ਲਓ ਸਾਹਿਬ ਸੱਚੇ,
ਦਿਉ ਦਰਸ ਇਹ ਜਿੰਦ ਪੁਕਾਰਦੀ ਹੈ।
ਮੇਰੇ ਜੀਵਨ 'ਤੇ ਹੈ ਅਧਿਕਾਰ ਤੁਹਾਡਾ,
ਮੇਰੀ ਰੂਹ ਭੁੱਖੀ ਤੁਹਾਡੇ ਪਿਆਰ ਦੀ ਹੈ।
ਮੇਰੇ ਮਨ ਦੀ ਰੀਝ ਪੁਗਾ ਸਤਿਗੁਰ,
ਸਾਹਿਬ ਦੇਵਾਂ ਇਹ ਤਰਲੇ ਮਾਰਦੀ ਹੈ।
ਜਦੋਂ ਕੀਤੀ ਅਰਦਾਸ ਧਿਆਨ ਧਰ ਕੇ,
ਮੇਹਰ ਹੋ ਗਈ ਕਲਗੀਧਾਰ ਦੀ ਹੈ।
ਦਿੱਤੇ ਆਣ ਦੀਦਾਰ ਫਿਰ ਪਾਤਸ਼ਾਹ ਨੇ,
ਸਾਹਿਬ ਦੇਵਾਂ 'ਤੇ ਪਰਉਪਕਾਰ ਕੀਤਾ।
ਦਰਸ਼ਨ ਆਣ ਦਿੱਤੇ ਵਾਲੀ ਜੱਗ ਦੇ ਨੇ,
ਰਿਸ਼ਤਾ ਤੋੜ ਨਿਭਾਉਣਾ ਇਕਰਾਰ ਕੀਤਾ।
ਤੇਰਾ ਸਾਡਾ ਇਹ ਧੁਰੋਂ ਹੀ ਲੇਖ ਲਿਖਿਆ,
ਏਸ ਗੱਲ ਨੂੰ ਗੁਰਾਂ ਸਵੀਕਾਰ ਕੀਤਾ।

ਦਰਸ਼ਨ ਗੁਰਾਂ ਦੇ ਪਾ ਨਿਹਾਲ ਹੋਈ,
ਲੱਖ ਲੱਖ ਸੀ ਸ਼ੁਕਰ-ਗੁਜ਼ਾਰ ਕੀਤਾ।
ਦੀਨ ਦੁਨੀਆਂ ਦੇ ਮਾਲਕ ਦੇ ਨਾਲ ਪੱਕਾ,
ਸਾਹਿਬ ਦੇਵਾਂ ਦਾ ਨਾਤਾ ਨਿਰੰਕਾਰ ਕੀਤਾ।
'ਅਮਰਜੀਤ ਸਿੰਹਾਂ' ਦਰਸ਼ਨ ਪ੍ਰਤੱਖ ਦਿੰਦਾ,
ਜੀਹਨੇ ਗੁਰੂ ਨਾਲ ਸੱਚਾ ਪਿਆਰ ਕੀਤਾ।

ਇਕਾਗਰਤਾ ਨਾਲ ਕੀਤੀ ਅਰਦਾਸ ਪਰਵਾਨ ਹੋਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਤਾ ਸਾਹਿਬ ਦੇਵਾਂ ਨੂੰ ਆਣ ਦੀਦਾਰੇ ਦਿੱਤੇ। ਧੁਰ ਦਰਗਾਹੋਂ ਜੁੜੇ ਹੋਏ ਨਾਤੇ ਨੂੰ ਪਰਵਾਨ ਕੀਤਾ ਅਤੇ ਤੋੜ ਨਿਭਾਉਣ ਦਾ ਇਕਰਾਰ ਗੁਰੂ ਗੋਬਿੰਦ ਸਿੰਘ ਜੀ ਨੇ ਸਾਹਿਬ ਦੇਵਾਂ ਨਾਲ ਕੀਤਾ। ਸਾਹਿਬ ਦੇਵਾਂ ਦਾ ਤਪਦਾ ਹਿਰਦਾ ਸ਼ਾਂਤ ਹੋਇਆ ਅਤੇ ਬੜੇ ਪਿਆਰ-ਸਤਿਕਾਰ ਨਾਲ ਆਪਣੇ ਮਾਂ-ਬਾਪ ਨੂੰ ਇਹ ਸਾਰੀ ਗੱਲ ਸਾਹਿਬ ਦੇਵਾਂ ਨੇ ਦੱਸੀ। ਆਪਣੀ ਧੀ ਦੀਆਂ ਗੱਲਾਂ ਸੁਣ ਕੇ ਭਾਈ ਰਾਮੂ ਸਾਹਿਬ ਦੇਵਾਂ ਨੂੰ ਇਸ ਤਰ੍ਹਾਂ ਕਹਿਣ ਲੱਗਾ :

**(ਦਵੱਈਆ)**

(1)

ਰਾਮੂ ਧੀ ਨੂੰ ਸੀਨੇ ਲਾ ਕੇ ਕਹਿੰਦਾ ਦਿਲ 'ਚੋਂ ਇਹ ਗੱਲ ਕੱਢ ਦੇ।
ਕਿਹੜਾ ਭਰਮ ਪਾ ਲਿਆ ਹਿਰਦੇ ਸੁਪਨੇ ਲੈਣੇ ਉਹ ਛੱਡ ਦੇ।
ਤੋੜ ਕਦੇ ਨਾ ਨਿਭਣੀ ਧੀਏ ਜੋ ਬੈਠੀ ਗੱਲ ਪਾਲੀ ਨੀ।
ਆਪਾਂ ਨੀਵੇਂ ਸਤਿਗੁਰ ਸੱਚਾ ਕੁਲ ਦੁਨੀਆਂ ਦਾ ਵਾਲੀ ਨੀ।

(2)

ਗੁਰ ਚਰਨਾਂ ਦੇ ਸੇਵਕ ਆਪਾਂ ਗੁਰੂ ਘਰੇ ਨਾ ਥਾਂ ਤੱਕੀਏ।
ਸਤਿਗੁਰੂ ਦੇ ਭੈਅ ਅੰਦਰ ਰਹਿ ਕੇ ਜੀਵਨ ਦੇ ਇਹ ਦਿਨ ਕੱਟੀਏ।
ਉਹ ਜੱਗ ਦਾਤਾ ਆਪਾਂ ਕਿਥੇ, ਨਿਭਣੀ ਨਹੀਂ ਭਿਆਲੀ ਨੀ।
ਆਪਾਂ ਨੀਵੇਂ..... ......

(3)

ਕੀੜਾ ਅਰਸ਼ਾਂ 'ਤੇ ਉਡਾਰੀ ਕਦੇ ਨਹੀਂ ਧੀਏ ਲਾ ਸਕਦਾ।
ਧਰਤੀ ਤੇ ਅਸਮਾਨ ਦੀ ਦੂਰੀ ਕਦੇ ਨਹੀਂ ਕੋਈ ਮਿਟਾ ਸਕਦਾ।



ਛੋਟੇ ਮੂੰਹੋਂ ਗੱਲ ਵਡੇਰੀ ਕਿਉਂ ਕਰੇ ਪਈ ਬਾਲੀ ਨੀ।
ਆਪਾਂ ਨੀਵੇਂ..... ......

(4)

ਪਾ ਸਕਦੀ ਨਾ ਚੰਦ ਨੂੰ ਅੱਜ ਤਕ ਚਾਹਨਾ ਲੱਖ ਚਕੋਰੀ ਦੀ।
ਨਹੀਂ ਚੁਬਾਰੇ ਤਾਈਂ ਲੱਗਦੀ ਇੱਟ ਕਦੇ ਵੀ ਮੋਰੀ ਦੀ।
ਵੱਧ ਔਕਾਤ ਤੋਂ ਲੋੜੀ ਜਾਣਾ ਗੱਲ ਨਾ ਚੰਗੀ ਬਾਹਲੀ ਨੀ।
ਆਪਾਂ ਨੀਵੇਂ..... ......

(5)

ਇਕ ਪਾਸੇ ਸੰਸਾਰ ਦਾ ਵਾਲੀ ਇਕ-ਦਾ ਅਸੀਂ ਨਾਚੀਜ਼ ਧੀਏ।
ਆਪਾਂ ਛੋਟੇ ਬਾਹਲੀ ਵੱਡੀ ਦਿਲ ਤੇਰੇ ਦੀ ਰੀਝ ਧੀਏ।
ਜਿਹੜੀ ਹੈ ਗੱਲ ਦਿਲ ਵਿਚ ਤੇਰੇ ਇਥੇ ਰੱਖ ਸੰਭਾਲੀਂ ਨੀ।
ਆਪਾਂ ਨੀਵੇਂ..... ......

(6)

ਇਹ ਧੀਏ ਅਨਹੋਣੀ ਹੈ ਗੱਲ ਔਖੀ ਤੋੜ ਚੜ੍ਹਾਉਣੀ ਨੀ।
ਲਹਿੰਦੇ ਵੱਲੋਂ ਸੂਰਜ ਚੜ੍ਹ ਪਏ ਗੱਲ ਸਮਝ ਨਾ ਆਉਣੀ ਨੀ।
ਬਿਨ ਬੱਦਲੋਂ ਬਰਸਾਤ ਹੋਂਵਦੀ ਗੱਲ ਸੁਣੀ ਨਾ ਹਾਲੀ ਨੀ।
ਆਪਾਂ ਨੀਵੇਂ..... ......

(7)

ਹੋਈਆਂ ਹਨ ਸ਼ਾਦੀਆਂ ਪਹਿਲਾਂ ਕਲਗੀਧਰ ਦਸਮੇਸ਼ ਦੀਆਂ।
'ਅਮਰਜੀਤ ਸਿੰਘ' ਸਿਫ਼ਤਾਂ ਲਿਖਦਾ ਬਾਦਸ਼ਾਹ ਦਰਵੇਸ਼ ਦੀਆਂ।
ਹੀਰੇ ਲਾਲਾਂ ਜਿਹੇ ਪੁੱਤ ਉਸ ਦੇ ਜਿਉਂ ਸੋਂਹਦੇ ਫੁੱਲ ਡਾਲੀ ਨੀ।
ਆਪਾਂ ਨੀਵੇਂ ਸਤਿਗੁਰ ਸੱਚਾ ਕੁਲ ਦੁਨੀਆਂ ਦਾ ਵਾਲੀ ਨੀ।

ਇਸ ਤੋਂ ਅੱਗੇ ਕੀ ਵਾਪਰਿਆ, ਆਪ ਜੀ ਨੂੰ ਅਗਲੀ ਕਿਤਾਬ ਦੀ ਉਡੀਕ ਕਰਨੀ ਪਵੇਗੀ।

ਧੰਨਵਾਦ!

●

**ਇਹ ਕਲੀ ਗਿ. ਜਰਨੈਲ ਸਿੰਘ ਜੀ ਸਭਰਾ, ਮਹਾਨ ਕਵੀਸ਼ਰ, ਉਹਨਾਂ ਦੀ ਯਾਦ ਵਿਚ ਲਿਖੀ ਹੈ। ਅੰਤਿਮ ਸਮੇਂ ਗਿਆਨੀ ਜੀ ਨਾਲ ਜੋ-ਜੋ ਵਾਪਰਿਆ, ਉਹ ਇਸ ਵਿਚ ਦਰਜ ਹੈ :**

**(ਕਲੀ)**

ਵਜੇ ਦੋ ਰਾਤ ਦੇ ਘੰਟੀ ਖੜਕੀ ਫ਼ੋਨ ਦੀ,
ਸੁਣ ਕਰਨੈਲ ਸਿੰਘ ਸੀ ਭੱਜਾ ਅੱਬੜਵਾਹਿਆ।
ਘਰ ਵਿਚ ਆ ਕੇ ਸਾਨੂੰ ਖ਼ਬਰ ਸੁਣਾਈ ਉਸ ਨੇ,
ਕੁਦਰਤ ਕਾਦਰ ਦੀ ਨੇ ਜੋ ਭਾਣਾ ਵਰਤਾਇਆ।
ਡੇਰਾ ਬਾਬਾ ਨਾਨਕ ਲਾਗੇ ਸ਼ਾਹਪੁਰ ਜਾਚਨ ਜੋ,
ਸਾਰਾ ਜੱਥਾ ਕਵੀਸ਼ਰ ਜਿਥੋਂ ਵਾਪਸ ਆਇਆ।
ਗੱਡੀ ਨਾਲ ਹਵਾ ਦੇ ਗੱਲਾਂ ਕਰਦੀ ਚੱਲ ਪਈ,
ਅੱਧੇ ਘੰਟੇ ਦੇ ਵਿਚ ਪੈਂਡਾ ਉਸ ਮੁਕਾਇਆ।
ਤਿੰਨੇ ਜਣੇ ਆਲਟੋ ਗੱਡੀ ਵਿਚ ਸਵਾਰ ਸੀ,
ਚੌਥਾ ਸੀ ਡਰਾਈਵਰ ਜੋ ਜੋਤੇ ਦਾ ਜਾਇਆ।
ਦਿੱਤੀ ਅੰਮ੍ਰਿਤ ਵੇਲੇ ਦਸਤਕ ਪੰਜ ਤਰੀਕ ਨੇ,
ਗੁਰੂ ਘਰਾਂ ਨੂੰ ਗੁਰਮੁਖ ਜਨਾਂ ਨੇ ਕਦਮ ਉਠਾਇਆ।
ਸਾਰੇ ਅੰਮ੍ਰਿਤ ਵੇਲੇ ਜਾਗਣ ਨੀਂਦ ਤਿਆਗ ਕੇ,
ਪਰ ਸੀ ਆਣ ਡਰਾਈਵਰ ਗੂੜ੍ਹੀ ਨੀਂਦ ਦਬਾਇਆ।
ਸੋਹੀਆਂ ਕਲਾਂ ਦੇ ਲਾਗੇ ਆ ਕੇ ਗੱਡੀ ਡੋਲ ਗਈ,
ਅੱਖੇ ਖੜਾ ਟਰੱਕ ਜਾਂ ਮੇਜਰ ਸਿੰਘ ਤਕਾਇਆ।
ਸਭਨਾਂ ਰੌਲਾ ਪਾਇਆ ਸੰਭਲ ਜਾਹ ਡਰਾਇਵਰਾ,
ਪਰ ਡਰਾਈਵਰ ਤਾਈਂ ਕੁਝ ਸਮਝ ਨਾ ਆਇਆ।



ਗੱਡੀ ਤੇਜ਼ ਸੀ ਬਾਹਲੀ ਸੌ ਦੀ ਸਪੀਡ 'ਤੇ,
ਵੇਖੋ ਵਕਤ ਬੁਰੇ ਨੇ ਕਾਰਨ ਕੀ ਬਣਾਇਆ।
ਰੌਲਾ ਪਾਉਂਦਿਆਂ ਗੱਡੀ ਵੱਜੀ ਵਿਚ ਟਰੱਕ ਦੇ,
ਖਿੜਿਆ ਰਹਿੰਦਾ ਜੋ ਜਰਨੈਲ ਗਿਆ ਮੁਰਝਾਇਆ।
ਵੱਜਦੇ ਸਾਰ ਸੀ ਜਾਣੋ ਸਾਰਾ ਚਿਹਰਾ ਫਿੱਸ ਗਿਆ,
ਖੱਬੀ ਅੱਖ ਨਿਕਲ ਗਈ ਨਾ ਮਰਦ ਘਬਰਾਇਆ।
ਲਾਗੇ ਗੁਰੂ ਦਵਾਰਾ ਮਦਦ ਮੰਗੀ ਜਿਥੋਂ ਸੀ,
ਉਥੇ ਕੋਈ ਨਾ ਮਿਲਿਆ ਕਿਸੇ ਨਾ ਹੱਥ ਵਟਾਇਆ।
ਸੜਕੋਂ ਖੱਬੇ ਪਾਸੇ ਘਰ ਕਿਸੇ ਦੇ ਜਾ ਕੇ,
'ਵਾਜਾਂ ਮਾਰ-ਮਾਰ ਕੇ ਸੁੱਤਿਆਂ ਤਾਈਂ ਜਗਾਇਆ।
ਆ-ਗੇ ਦੌੜ ਵਿਚਾਰੇ ਰੱਜ ਕੇ ਕਰੀ ਮਦਦ ਸੀ,
ਬਣਦਾ ਜੋ ਇਨਸਾਨਾਂ ਵਾਲਾ ਫ਼ਰਜ਼ ਨਿਭਾਇਆ।
ਬਾਰੀ ਪੁੱਟ ਗੱਡੀ ਦੀ ਫਿਰ ਕੱਢਿਆ ਜੱਥੇਦਾਰ ਨੂੰ,
ਲੱਥ-ਪੱਥ ਨਾਲ ਖ਼ੂਨ ਦੇ ਚੁੱਕ ਟਰੱਕ ਵਿਚ ਪਾਇਆ।
ਪਹੁੰਚੇ ਹਸਪਤਾਲ ਸੀ ਅਮਨਦੀਪ ਦੇ ਆਣ ਕੇ,
ਹਾਲਤ ਖਸਤਾ ਤੱਕ ਅਗੋ ਉਸ ਘਲਾਇਆ।
ਲੈ-ਗੇ ਅੰਮ੍ਰਿਤਸਰ ਗੁਰੂ ਨਾਨਕ ਹਸਪਤਾਲ ਸੀ,
ਉਹਨਾਂ ਡਾਕਟਰਾਂ ਨੇ ਆਪਣਾ ਟਿੱਲ ਲਗਾਇਆ।
ਲੱਗੇ ਕੱਟਣ ਡਾਕਟਰ ਕੇਸ ਜਦੋਂ ਹੀ ਦਾਹੜੇ ਦੇ,
ਕਹਿੰਦਾ ਜੱਥੇਦਾਰ ਨਾ ਜਾਵੇ ਜ਼ੁਲਮ ਕਮਾਇਆ।
ਬਾਬੇ ਅਮਰ ਸਿੰਘ ਨੇ ਹੱਥ ਫੜ-ਲੇ ਜੱਥੇਦਾਰ ਦੇ,
ਫਟੜ ਚਿਹਰਾ ਸੀ ਫਿਰ ਟਾਂਕਿਆਂ ਨਾਲ ਸਿਵਾਇਆ।
ਵੱਸ ਦੀ ਗੱਲ ਨਹੀਂ ਸੀ ਸੱਟ ਭਿਆਨਕ ਬਹੁਤ ਸੀ,
ਘਟਦਾ ਜਾਂਦਾ ਸੀ-ਗਾ ਸਾਹਾਂ ਦਾ ਸਰਮਾਇਆ।
ਤਿੰਨ ਦਿਨ ਗੱਲਾਂ ਕਰੀਆਂ ਜਿੰਨਾ ਹੁਕਮ ਅਕਾਲ ਦਾ,
7 ਮਈ ਦੇ ਤੜਕੇ ਕੁਦਰਤ ਦੁੱਖ ਵਧਾਇਆ।
ਪਾਣੀ ਮੂੰਹ ਵਿਚ ਪਾਵਣ ਲੱਗੇ ਰੋਕਿਆ ਡਾਕਟਰ ਨੇ,
ਕਹਿੰਦਾ ਜ਼ਹਿਰ ਬਰਾਬਰ ਨਾ ਪਾਣੀ ਜਾਏ ਪਿਲਾਇਆ।

ਚਾਹੁੰਦੇ ਹੋਏ ਵੀ ਪਾਣੀ ਮੂੰਹ ਵਿਚ ਸਕੇ ਪਾ ਨਾ,
ਐਸ ਮੋੜ ਕਸੂਤਾ ਉਸ ਮੌਕੇ 'ਤੇ ਆਇਆ।
ਸਾਰੇ ਚਾਰੇ ਹੋ-ਗੇ ਫ਼ੇਲ੍ਹ ਸੀ ਇਥੇ ਆਣ ਕੇ,
ਕਿਸਮਤ ਪਿੱਛੇ ਲੈ-ਗੀ ਹੱਥ ਅੱਗੇ ਨੂੰ ਪਾਇਆ।
ਸਾਡੇ ਹੱਥਾਂ ਦੇ ਵਿਚ ਮੁੱਕ ਗਿਆ ਜਰਨੈਲ ਸਿਹੁੰ,
ਤੁਰ ਗਿਆ ਉਸ ਜਗ੍ਹਾ ਵੱਲ ਜਿਥੋਂ ਕੋਈ ਨਾ ਆਇਆ।
ਰਹਿ ਗਿਆ 'ਅਮਰ' ਅਧੂਰਾ ਜਾਣੋ ਬਾਝੋਂ ਬਾਪ ਦੇ,
ਹੁੰਦਾ ਸਿਰ ਪੁੱਤਰਾਂ ਦੇ ਸਵਰਗ ਪਿਉ ਦਾ ਸਾਇਆ।





### 300-ਸਾਲਾ ਸਰਹਿੰਦ ਫ਼ਤਹਿ ਦਿਵਸ 'ਤੇ

## ਬਾਬਾ ਬੰਦਾ ਸਿੰਘ ਬਹਾਦਰ ਜੀ ਨੂੰ ਸਮਰਪਿਤ

ਖ਼ਾਲਸਾ ਰਾਜ ਦਾ ਸਥਾਪਨਾ-ਦਿਵਸ ਸਿੱਖ ਕੌਮ ਨੇ ਸਰਹਿੰਦ ਦੀ ਧਰਤੀ 'ਤੇ ਮਨਾ ਕੇ ਸਿੱਖ ਪੰਥ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੀ ਮਹਾਨ ਕੁਰਬਾਨੀ ਨੂੰ ਯਾਦ ਕੀਤਾ। ਇਸ ਰਚਨਾ ਵਿਚ ਬਾਜਾਂ ਵਾਲੇ ਸ਼ਹਿਨਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਜਦੋਂ ਮਾਧੋ ਦਾਸ ਬੈਰਾਗੀ ਨੂੰ ਮਿਲੇ, ਉਸ ਮੌਕੇ 'ਤੇ ਹਜ਼ੂਰ ਨੇ ਮਾਧੋ ਦਾਸ ਨੂੰ ਜੋ ਆਖਿਆ, ਉਸ ਵਕਤ ਦੀ ਤਸਵੀਰ ਪੇਸ਼ ਕੀਤੀ ਗਈ ਹੈ। ਇਹ ਵਾਰ 29 ਮਈ 2010 ਨੂੰ ਦਿਨ ਸ਼ਨੀਵਾਰ, ਤਪ ਅਸਥਾਨ ਸੰਤ ਬਾਬਾ ਹਜ਼ਾਰਾ ਸਿੰਘ ਜੀ, ਨਗਰ ਛੋਟੇ ਘੁੰਮਣ ਵਿਖੇ ਬਾਬਾ ਅਮਰੀਕ ਸਿੰਘ ਜੀ ਦੀ ਰਹਿਨੁਮਾਈ ਵਿਚ ਸਰਹਿੰਦ ਫ਼ਤਹਿ ਦਿਵਸ ਨੂੰ ਸਮਰਪਿਤ ਮਹਾਨ ਕਵੀਸ਼ਰੀ ਦਰਬਾਰ ਵਿਚ ਪਹਿਲੀ ਵਾਰ ਦਾਸ ਦੇ ਜੱਥੇ ਨੇ ਗਾਈ ਸੀ। ਸੋ ਇਥੇ ਦਰਜ ਕਰ ਰਹੇ ਹਾਂ।

**(ਦਵੱਈਆ ਛੰਦ)**

(1)

ਮਾਧੋ ਦਾਸ ਬੈਰਾਗੀ ਝੁਕਿਆ ਦਸਮ ਪਿਤਾ ਦੇ ਅੱਗੇ।
ਆ ਮੇਹਰਾਂ ਘਰ ਦਸਮ ਪਾਤਸ਼ਾਹ ਇੰਝ ਫ਼ੁਰਮਾਣ ਲੱਗੇ।
ਅੱਜ ਤਕ ਐਵੇਂ ਰਿਹਾ ਭਟਕਦਾ ਬਣ ਅਗਿਆਨੀ ਅੰਧਾ।
ਤੈਨੂੰ ਸਾਧਾ ਪਾਹੁਲ ਛਕਾ ਕੇ ਅੱਜ ਬਣਾਉਣਾ ਬੰਦਾ।

(2)

ਤੀਰ ਤੋੜ ਕੇ ਨਦੀ 'ਚ ਰੋੜ੍ਹੇ ਕੁੱਲ ਪਤਾ ਹੈ ਮੈਨੂੰ।
ਉਹੋ ਸ਼ਸਤਰ ਫੇਰ ਸਾਧੂਆ ਅਸਾਂ ਚੁਕਾਉਣੇ ਤੈਨੂੰ।
ਤੂੰ ਉਹਨਾਂ ਨੂੰ ਸਬਕ ਸਿਖਾਉਣਾ ਕਰਮ ਕਰਨ ਜੋ ਮੰਦਾ।
ਤੈਨੂੰ ਸਾਧਾ...... .....

(3)

ਜੰਤਰ ਤੰਤਰ ਵਿਦਿਆ ਵੱਸ ਕਰ ਤੂੰ ਫਿਰਦਾ ਹੈਂ ਫੁੱਲਿਆ।
ਆ ਗਈ ਕਿਉਂ ਤਰੇਲੀ ਤੱਕ ਕੇ ਲਹੂ ਬੱਕਰੇ ਦਾ ਡੁੱਲ੍ਹਿਆ।
ਕਰਮਾਤੀਆ ਤੇਰੇ ਕੋਲੋਂ ਨੇਕ ਕਰਾਉਣਾ ਧੰਦਾ।
ਤੈਨੂੰ ਸਾਧਾ...... .....

(4)

ਹਿਰਦੇ ਨੂੰ ਰੁਸ਼ਨਾਉਣਾ ਤੇਰੇ ਬਾਣੀ ਵਿਚ ਵਸਾ ਕੇ।
ਤੈਨੂੰ ਅੱਜ ਤੋਂ ਸੰਤ ਸਿਪਾਹੀ ਜਾਣਾ ਅਸਾਂ ਬਣਾ ਕੇ।
ਵੱਸ ਕਰਨ ਦੀ ਜਾਚ ਅਸਾਨੂੰ ਉੱਡਦਾ ਅਰਸ਼ ਪਰਿੰਦਾ।
ਤੈਨੂੰ ਸਾਧਾ...... .....

(5)

ਨੰਗੇ ਪਿੰਡੇ ਫਿਰਨ ਵਾਲਿਆ ਆਹ ਟਕਸਾਲੀ ਬਾਣਾ।
ਲਾਹ ਭਬੂਤੀ ਅਤੇ ਜਟਾਵਾਂ ਤੈਨੂੰ ਅੱਜ ਪਵਾਣਾ।
ਐਸੀ ਬਖ਼ਸ਼ਿਸ਼ ਤਾਂ ਮਿਲਦੀ ਹੈ ਕਰਮ ਹੋਣ ਜੇ ਸੰਦਾ।
ਤੈਨੂੰ ਸਾਧਾ...... .....

(6)

ਤੇਰਾ ਗੁਣ ਹੈ ਬੇਸ਼ਕੀਮਤੀ ਪਰ ਤੂੰ ਵੇਚੇਂ ਸਸਤਾ।
ਮੰਜ਼ਿਲ ਤੇਰੀ ਬਹੁਤ ਸੁਚੱਜੀ ਪਰ ਵਿੰਗਾ ਹੈ ਰਸਤਾ।
ਵਿੰਗੀ ਲੱਕੜ ਸਿੱਧੀ ਕਰਦਾ ਫ਼ੋਰਮੈਨ ਦਾ ਰੰਦਾ।
ਤੈਨੂੰ ਸਾਧਾ...... .....

(7)

ਤੋਰ ਤੇਰੀ ਵਿਚ ਫੁਰਤੀ ਸਾਧਾ ਪਰ ਬੈਲੈਂਸ ਨਹੀਂ ਪੂਰਾ।
ਤੈਨੂੰ ਪੂਰਨ ਕਰ ਦੇਵਾਂ ਤੂੰ ਅੱਜ ਤੱਕ ਰਿਹਾ ਅਧੂਰਾ।
ਐਨ ਟਿਕਾਣੇ ਅਸਾਂ ਫਸਾਉਣਾ ਦੰਦੇ ਦੇ ਵਿਚ ਦੰਦਾ।
ਤੈਨੂੰ ਸਾਧਾ...... .....

(8)

ਰੱਬੀ ਬੰਦਿਆਂ ਨਾ' ਛਲ ਕਰ ਕੇ ਰਿਹਾ ਪਲੰਘ ਪਲਟਾਉਂਦਾ।
ਮੁਗਲ ਹਕੂਮਤ ਦੇ ਜ਼ੁਲਮਾਂ ਵੱਲ ਕਿਉਂ ਨਹੀਂ ਨਿਗ੍ਹਾ ਘੁਮਾਉਂਦਾ ?

# ਪੂਰਨ ਬ੍ਰਹਮ ਗਿਆਨੀ
# ਬਾਬਾ ਕਰਤਾਰ ਸਿੰਘ ਜੀ ਲੋਪੋਕੇ

ਬਾਬਾ ਕਰਤਾਰ ਸਿੰਘ ਜੀ ਮਹਾਨ ਤਪੱਸਵੀ ਹੋਏ ਹਨ, ਜਿਨ੍ਹਾਂ ਦੀ ਆਮਦ ਨਾਲ ਨਗਰ ਲੋਪੋਕੇ ਮਹਾਨ ਬਣਿਆ। 29-30 ਮਈ ਨੂੰ ਹਰ ਸਾਲ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਜੋੜ-ਮੇਲਾ ਲੋਪੋਕੇ ਵਿਖੇ ਮਨਾਇਆ ਜਾਂਦਾ ਹੈ। 29-30 ਮਈ 2010 ਨੂੰ ਦਾਸ ਨੂੰ ਦੂਜੀ ਵਾਰ ਉਸ ਸ਼ਹੀਦੀ ਜੋੜ-ਮੇਲੇ 'ਤੇ ਸੰਗਤ ਨੇ ਯਾਦ ਕੀਤਾ ਤੇ ਨਾਲ ਹੀ ਪ੍ਰਬੰਧਕਾਂ ਵੱਲੋਂ ਹੁਕਮ ਹੋਇਆ ਕਿ ਸੰਤ ਬਾਬਾ ਕਰਤਾਰ ਸਿੰਘ ਜੀ ਨੂੰ ਸਮਰਪਿਤ ਕੁਝ ਲਿਖ ਕੇ ਲਿਆਉਣਾ। ਮਾਨਯੋਗ ਸ. ਵਿਰਸਾ ਸਿੰਘ ਜੀ ਸ਼ਾਹ, ਪ੍ਰਧਾਨ ਸ. ਜੱਸਾ ਸਿੰਘ, ਗੁਰੂ ਸਾਹਿਬ ਦੇ ਮੁੱਖ ਸੇਵਾਦਾਰ ਬਾਬਾ ਜਰਨੈਲ ਸਿੰਘ ਜੀ ਤੇ ਸਮੂੰਹ ਲੋਪੋਕੇ ਦੀ ਸੰਗਤ ਦਾ ਹੁਕਮ ਸਿਰ ਮੱਥੇ ਮੰਨਦਾ ਹੋਇਆ ਮਹਾਂਪੁਰਸ਼ ਬਾਬਾ ਕਰਤਾਰ ਸਿੰਘ ਜੀ ਸੱਚਖੰਡ ਵਾਸੀ ਨੂੰ ਸਮਰਪਿਤ ਚੰਦ ਅੱਖਰ ਪੇਸ਼ ਹਨ :

**(ਦਵੱਈਆ)**

(1)

ਪੂਰਨ ਸੰਤ ਦੀ ਮੈਂ ਉਪਮਾ ਕਹਿਣ ਲੱਗਾ ਹਾਂ ਭਾਈ।
1900 ਵਿਚ ਜਨਮ ਧਾਰ ਕੇ ਜੋਤ ਇਲਾਹੀ ਆਈ।
ਲਿਖਣ ਲੱਗਾ ਹਾਂ ਸੱਚ ਸੰਗਤ ਜੀ ਹੱਥ ਵਿਚ ਕਲਮ ਉਠਾ ਕੇ।
ਧੰਨ ਬਾਬਾ ਕਰਤਾਰ ਸਿੰਘ ਜੀ ਕਹਿ ਦਿਉ ਸੀਸ ਝੁਕਾ ਕੇ।

(2)

ਨਗਰ ਲੋਪੋਕੇ ਦੀ ਧਰਤੀ ਬਣ-ਗੀ ਭਾਗਾਂ ਵਾਲੀ।
ਪੂਰਨ ਸੰਤਾਂ ਇਸ ਧਰਤੀ 'ਤੇ ਘਾਲ ਅਨੋਖੀ ਘਾਲੀ।
ਕਰੀ ਤਪੱਸਿਆ ਕਾਦਰ ਦੇ ਨਾਲ ਜਿਨ੍ਹਾਂ ਸੁਰਤ ਟਿਕਾ ਕੇ।
ਧੰਨ ਬਾਬਾ..... .....



(3)

ਸੰਸੇ ਛੱਡ ਕੇ ਤੱਤ ਪਛਾਣਨ ਵਾਲੇ ਬ੍ਰਹਮ ਗਿਆਨੀ।
ਗੁਰੂ ਨਾਨਕ ਦੇ ਘਰ ਦੇ ਪ੍ਰੇਮੀ ਬਣ-ਗੇ ਕਈ ਪ੍ਰਾਣੀ।
ਮਹਾਂਪੁਰਸ਼ਾਂ ਦੀ ਕੀਤੀ ਸੰਗਤ ਜਿਨ੍ਹਾਂ-ਜਿਨ੍ਹਾਂ ਆ ਕੇ।
ਧੰਨ ਬਾਬਾ..... .....

(4)

ਪੋਹ ਮਹੀਨੇ ਵਿਚ ਕੜਾਹੇ ਬੈਠ ਤਪੱਸਿਆ ਕੀਤੀ।
ਮੁਰਸ਼ਦ ਨਾਲ ਮੁਰੀਦ ਦੀ ਜਾਣੋਂ ਗੂੜ੍ਹੀ ਪਾਈ ਪ੍ਰੀਤੀ।
ਘੰਟਿਆਂ-ਬੱਧੀ ਸਾਧ ਸੰਗਤ ਜੀ ਬਹਿਣ ਸਮਾਧੀ ਲਾ ਕੇ।
ਧੰਨ ਬਾਬਾ..... .....

(5)

ਮਾਨਵਤਾ ਦੀ ਸੇਵਾ ਕਰਨੀ ਸਭ ਨੂੰ ਰਹੇ ਸਿਖਾਉਂਦੇ।
ਉੱਜੜ ਕੇ 47 ਵੇਲੇ ਲੋਕ ਰਹੇ ਜੋ ਆਉਂਦੇ।
ਦਰ ਬਾਬੇ ਦੇ ਛਕ ਪ੍ਰਸ਼ਾਦੇ ਤੁਰ-ਗੇ ਵਕਤ ਲੰਘਾ ਕੇ।
ਧੰਨ ਬਾਬਾ..... .....

(6)

ਲੋਪੋਕੇ ਨਗਰ ਵਿਚ ਲੰਗਰ ਬਾਬੇ ਰਹੇ ਚਲਾਉਂਦੇ।
ਆਪ ਤਰੇ ਤੇ ਕੁਲਾਂ ਤਾਰ ਗਏ ਦਰਸ ਰਹੇ ਜੋ ਪਾਉਂਦੇ।
ਗੁਰੂ ਨਾਨਕ ਦਾ ਮਾਰਗ ਸੱਚਾ ਸਭ ਨੂੰ ਗਏ ਸਮਝਾ ਕੇ।
ਧੰਨ ਬਾਬਾ..... .....

(7)

ਪਸ਼ੂਆਂ ਵਿਚ ਗਈ ਫੈਲ ਬੀਮਾਰੀ ਲੋਕ ਦੁਖੀ ਸਭ ਹੋਏ।
ਦਰ ਬਾਬੇ ਦੇ ਆ ਸ਼ਰਧਾਲੂ ਪੱਲਾ ਗਲ ਪਾ ਰੋਏ।
ਸਭੇ ਰੋਗ ਬਾਬਿਆਂ ਕੱਟੇ ਪਾਵਨ ਜਲ ਛਿੜਕਾ ਕੇ।
ਧੰਨ ਬਾਬਾ..... .....

(8)

ਮੋਰਚਿਆਂ ਵਿਚ ਹਿੱਸਾ ਪਾਇਆ ਬਾਬਿਆਂ ਨੇ ਵਧ-ਚੜ੍ਹ ਕੇ।
ਮਾਨਵਤਾ ਨੂੰ ਦੱਸਿਆ ਜਿਨ੍ਹਾਂ ਹੱਕ ਸੱਚ ਲਈ ਲੜ ਕੇ।

ਮੋਇਆਂ ਮਗਰੋਂ ਪੂਜਾ ਹੁੰਦੀ ਜੋ ਨੇਕੀ ਜਾਣ ਕਮਾ ਕੇ।
ਧੰਨ ਬਾਬਾ..... .....

(9)

ਸੱਚੇ ਮਾਰਗ ਪਰਜਾ ਤੋਰੀ ਦੁੱਖ ਦੁਖੀਆਂ ਦੇ ਵੰਡੇ।
ਪੁੰਜ ਦਇਆ ਦੇ ਮਿੱਠੀ ਰਸਨਾ ਮਨ ਦੇ ਬਿਲਕੁਲ ਠੰਢੇ।
ਪੂਰਨ ਮਹਾਂਪੁਰਸ਼ ਦੀ ਉਪਮਾ 'ਅਮਰਜੀਤ' ਕਹੇ ਗਾ ਕੇ।
ਧੰਨ ਬਾਬਾ ਕਰਤਾਰ ਸਿੰਘ ਜੀ ਕਹਿ ਦਿਉ ਸੀਸ ਝੁਕਾ ਕੇ।

●

# ਅੰਤ ਵਿਚ ਇਕ ਸ਼ਿਕਵਾ

ਕਵੀਸ਼ਰ ਸ਼੍ਰੇਣੀ ਦੀ ਸਮਾਜ ਨੂੰ ਬਹੁਤ ਵੱਡੀ ਦੇਣ ਹੈ, ਪਰ ਜਦੋਂ ਕੋਈ ਕਵੀਸ਼ਰ ਸੰਸਾਰ ਤੋਂ ਚਲਾ ਜਾਂਦਾ ਹੈ ਤਾਂ ਬਾਅਦ ਵਿਚ ਕੋਈ ਵੀ ਧਿਰ ਉਸ ਵਾਸਤੇ ਕੁਝ ਨਹੀਂ ਕਰਦੀ। ਮਿਸਾਲ ਦੇ ਤੌਰ 'ਤੇ ਪੁਰਾਤਨ ਕਵੀਸ਼ਰ ਸੋਹਣ ਸਿੰਘ ਘੁੱਕੇ ਵਾਲੀਆ, ਜਿਨ੍ਹਾਂ ਨੇ ਬਹੁਤ ਮਹਾਨ ਰਚਨਾਵਾਂ ਲਿਖ ਕੇ ਕੌਮੀ ਭਵਿੱਖ ਸੰਵਾਰਨ ਲਈ ਬਹੁਤ ਵੱਡਾ ਯੋਗਦਾਨ ਪਾਇਆ, ਪਰ ਉਹਨਾਂ ਦੇ ਜਾਣ ਮਗਰੋਂ ਉਸ ਕਵੀਸ਼ਰ ਦਾ ਬਣਦਾ ਸਤਿਕਾਰ ਵੀ ਕੋਈ ਕਾਇਮ ਨਹੀਂ ਰੱਖ ਸਕਿਆ। ਕੌਮ ਲਈ ਕੁਝ ਕਰਨ ਵਾਲਿਆਂ ਨੂੰ ਸਦੀਵੀ ਯਾਦ ਰੱਖਣਾ ਕੌਮ ਦਾ ਫ਼ਰਜ਼ ਬਣਦਾ ਹੈ।

ਇਹ ਗੱਲ ਬੜੀ ਮਾਣ ਵਾਲੀ ਹੈ ਕਿ ਕਵੀਸ਼ਰ ਸੋਹਣ ਸਿੰਘ ਘੁੱਕੇ ਵਾਲੀਏ ਦੀ ਯਾਦ ਵਿਚ ਭਾਵੇਂ ਕੋਈ ਧਿਰ ਕੁਝ ਨਹੀਂ ਕਰ ਸਕੀ, ਪਰ ਭਾਈ ਚਤਰ ਸਿੰਘ ਜੀਵਨ ਸਿੰਘ, ਕਿਤਾਬਾਂ ਵਾਲਿਆਂ ਨੇ ਉਸ ਮਰਹੂਮ ਕਵੀਸ਼ਰ ਨੂੰ ਇਕ ਵਾਰ ਫਿਰ ਤੋਂ ਜ਼ਿੰਦਾ ਕਰ ਦਿੱਤਾ ਹੈ। ਇਸ ਲਈ ਅਸੀਂ ਭਾਈ ਚਤਰ ਸਿੰਘ ਜੀਵਨ ਸਿੰਘ ਕਿਤਾਬਾਂ ਵਾਲਿਆਂ ਦਾ ਬਹੁਤ ਧੰਨਵਾਦ ਕਰਦੇ ਹਾਂ ਤੇ ਕੌਮ ਨੂੰ ਜੋਦੜੀ ਹੈ ਕਿ ਇਹਨਾਂ ਵਿੱਛੜ ਚੁੱਕੇ ਕਵੀਸ਼ਰਾਂ ਦੀ ਸਦੀਵੀ ਯਾਦ ਬਣਾਉਣ ਲਈ ਉਪਰਾਲਾ ਜ਼ਰੂਰ ਕੀਤਾ ਜਾਣਾ ਚਾਹੀਦਾ ਹੈ।

ਵੱਲੋਂ

**ਗਿਆਨੀ ਜਰਨੈਲ ਸਿੰਘ ਸਭਰਾ ਟਰੱਸਟ**

**ਚੇਅਰਮੈਨ ਬਾਬਾ ਅਮਰ ਸਿੰਘ ਸਭਰਾ**
ਫ਼ੋਨ : 98550-06650

**ਪ੍ਰਧਾਨ ਕਰਨੈਲ ਸਿੰਘ ਸਭਰਾ**
ਫ਼ੋਨ : 98725-42644

